# ਸਿਰਜਣਾ

ਜਨਵਰੀ-ਮਾਰਚ 1978




ਸੰਪਾਦਕ
**ਰਘਬੀਰ ਸਿੰਘ**

ਨਿਗਰਾਨ
**ਸੰਤ ਸਿੰਘ ਸੇਖੋਂ**

ਇਕ ਕਾਪੀ : **ਢਾਈ ਰੁਪਏ**
ਸਾਲਾਨਾ : **ਦਸ ਰੁਪਏ**

29

# ਸਿਰਜਣਾ

ਜਨਵਰੀ-ਮਾਰਚ **1978**

●

ਨਿਗਰਾਨ
**ਸੰਤ ਸਿੰਘ ਸੇਖੋਂ**

●

ਸੰਪਾਦਕ
**ਰਘਬੀਰ ਸਿੰਘ**

●

ਵਿਦੇਸ਼ ਪ੍ਰਤਿਨਿਧ
**ਨਿਰੰਜਨ ਸਿੰਘ ਨੂਰ**

●

ਪਤਾ
**1197, ਸੈਕਟਰ 15-ਬੀ
ਚੰਡੀਗੜ੍ਹ ।**

●

SIRJANA is approved by DPI Punjab for all schools, colleges and social education centres vide letter No. 2/6-66 B (EP) dated 26.9.66

## ਇਸ ਅੰਕ ਵਿਚ

ਮੋਹਨ ਸਿੰਘ

# ਐਮਰਜੈਂਸੀ ਦੌਰਾਨ ਲਿਖੀਆਂ ਕਵਿਤਾਵਾਂ

## ਗ਼ਜ਼ਲ

ਮੁਕਿਆ ਹਨੇਰਾ ਪਰ ਅਜੇ
ਬਾਕੀ ਹਨੇਰ ਹੈ ।
ਘਸਮੈਲਾ ਚਾਨਣਾ ਅਤੇ
ਤਿੜਕੀ ਸਵੇਰ ਹੈ ।

ਮੁੱਲਾਂ ਜੀ ਕੱਟੀ ਜਾਊ ਕਿਉਂ
ਈਦੁੱਲਫ਼ਿਤਰ ਦੀ ਭੇਹਰ,
ਕਿਸ ਨਾਲ ਰੋਜ਼ਾ ਖੋਹਲੀਏ
ਖ਼ਾਲੀ ਚੰਗੇਰ ਹੈ ?

ਭੂ ਦਾਨ ਕਰਦਾ ਵੱਟੇ ਵਿਚ
ਸ਼੍ਰਮ--ਦਾਨ ਮੰਗਦਾ,
ਬਨੀਏ ਸਮਾਜ ਦਾ ਕਿਹਾ
ਖਚਰਾ ਗਵੇੜ ਹੈ ।

ਝੂਠੇ ਸਮਾਜਵਾਦ 'ਤੇ
ਭੁਲਿਉ ਨਾ ਸਾਥੀਉ,
ਜਿਉਂਦਾ ਬਦਲਕੇ ਭੇਸ
ਅਜੇ ਤਕ ਕੁਬੇਰ ਹੈ ।

ਦੇ ਦੇ ਕੇ ਦਸਤਗਾਂ ਕਈ
ਮੈਖਾਹ ਮੁੜ ਗਏ,
ਠੇਕਾ ਖੁਲ੍ਹਣ 'ਚ ਸਾਕੀਆ
ਕਿਤਨੀ ਕੁ ਦੇਰ ਹੈ ॥

oo

## ਇਹ ਗੱਲ ਹੈ ਹੋਰ !

ਅਕਬਰ ਨੇ ਚੂਹੜੇ ਦਾ ਨਾਂ
ਹਲਾਲ ਖੋਰ ਰਖਿਆ ਸੀ
ਤੇ ਕੁਮਿਹਾਰ ਦਾ ਪਰਜਾ ਪੱਤ
ਇਹ ਸੀ ਇਕ ਇਤਿਹਾਸਕ ਸੱਤ ।

ਮੁਹੰਮਦ ਸ਼ਾਹ ਦਾ ਸੀ ਫ਼ਰਮਾਨ
ਮਹਿਲਾਂ ਵਿਚ ਹਾਰ ਨੂੰ 'ਫੁਲ ਮਾਲ' ਕਹੋ
ਕਿਉਂ ਕਿ ਬਦਸ਼ਗਣਾਂ ਹੈ 'ਹਾਰ' !
ਫਿਰ ਮੁਗ਼ਲ ਗਏ ਕਿਉਂ ਹਾਰ ?

ਅੱਜ ਦੀ ਸਰਕਾਰ
ਵੀ ਨਹੀਂ ਕੋਈ ਘੱਟ ਉਦਾਰ
ਉਹਨੇ ਵੀ ਕਿਸਾਨ ਨੂੰ ਕਿਹਾ ਹੈ
ਕ੍ਰਿਸ਼ੀ–ਨਾਇਕ
ਤੇ ਕੁਲੀ ਨੂੰ ਯਾਤਰੀ-ਸਹਾਇਕ
ਇਹ ਵੀ ਇਕ ਇਤਿਹਾਸਕ ਸੱਚ ।
ਉਠਿਆ ਚਿੱਟਾ ਸ਼ੋਰ
ਇਹ ਗੱਲ ਹੈ ਹੋਰ ! ○○

## ਗ਼ਜ਼ਲ

ਭਾਵੇਂ ਮੇਰੇ ਅੰਦਰ ਸੂਰਜ ਚੰਦ ਸੀ,
ਫਿਰ ਵੀ ਬੜਾ ਹਨੇਰਾ ਜੀਵਨ-ਪੰਧ ਸੀ ।

ਜਿੱਧਰ ਕਦਮ ਵਧਾਏ ਉਧਰ ਕੰਧ ਸੀ,
ਜੋ ਬੂਹਾ ਖੜਕਾਇਆ ਉਹੀਓ ਬੰਦ ਸੀ ।

ਮੁਅਤਦਿਲ ਮੌਸਮ ਦਾ ਮੂੰਹ ਨਹੀਂ ਦੇਖਿਆ,
ਜਾਂ ਕਹਿਰਾਂ ਦੀ ਗਰਮੀ ਸੀ, ਜਾਂ ਠੰਡ ਸੀ ।

ਜਿਹੜੇ ਵੀ ਰੰਗਲੇ ਖਿੱਦੋ ਨੂੰ ਫੋਲਿਆ
ਉਸਦੇ ਅੰਦਰ ਭਰਿਆ ਗੁੱਦੜ ਗੰਦ ਸੀ ।

ਇਕ ਹੱਥ ਅਪਣਾ ਸਿੱਲ ਦੇ ਥੱਲੇ ਹੀ ਰਿਹਾ,
ਦੂਜੇ ਹੱਥ ਵਿਚ ਲੱਖ ਤਰ੍ਹਾਂ ਦਾ ਧੰਦ ਸੀ ।

ਸ਼ਸਤਰਬਧ ਪ੍ਰਬੰਧ ਨਾਲ ਕਿੰਜ ਜੂਝਦੇ ?
ਸਾਡੇ ਕੋਲ ਤਾਂ ਇੱਕੋ ਸ਼ਸਤਰ-ਛੰਦ ਸੀ । ○○

[ ਮਹਾਰਾਜ ਨਗਰ, ਲੁਧਿਆਣਾ ]

ਸੰਤ ਸਿੰਘ ਸੇਖੋਂ

# ਸਮਾਜਵਾਦੀ ਸਾਹਿਤਕ ਦ੍ਰਿਸ਼ਟੀ ਤੇ ਸੰਰਚਨਾਵਾਦ

ਪੂੰਜੀਵਾਦ ਦੇ ਯੁਗ ਵਿਚ ਇਹ ਜਗਤ ਇਕ ਸਾਮੱਗਰ ਰੂਪ ਬਣ ਗਿਆ ਹੈ ਜਿਵੇਂ ਇਹ ਪਹਿਲਾਂ ਕਦੀ ਵਿਵਿਧ ਪ੍ਰਕਾਰ ਦੇ ਸਮਾਜਕ ਪ੍ਰਬੰਧ, ਭੂਪਵਾਦ ਆਦਿ ਦੇ ਯੁਗ ਵਿਚ ਨਹੀਂ ਸੀ। ਉਸ ਸਮੇਂ ਮਨੁਖਤਾ ਵੱਖੋ-ਵੱਖ ਟੁਕੜਿਆਂ ਵਿਚ ਵੰਡੀ ਹੋਈ ਸੀ ਤੇ ਉਨ੍ਹਾਂ ਦੀ ਸੰਸਕ੍ਰਿਤੀ ਤੇ ਇਤਿਹਾਸ ਆਪਣਾ ਆਪਣਾ ਸੀ। ਕੁਝ ਪਿਛੋਂ ਜਾ ਕੇ ਜਦੋਂ ਮਹਾਨ ਧਾਰਮਿਕ ਮੱਤ, ਬੁੱਧ ਮਤ, ਈਸਾਈ ਮਤ ਤੇ ਇਸਲਾਮ ਦਾ ਪ੍ਰਚਲਨ ਹੋਇਆ ਤਾਂ ਕਈ ਵੱਖਰੀਆਂ ਵੱਖਰੀਆਂ ਟੁਕੜੀਆਂ ਮਿਲ ਕੇ ਵਿਸ਼ਾਲਤਰ ਸੱਭਿਅਤਾਵਾਂ ਬਣਦੀਆਂ ਰਹੀਆਂ ਤੇ ਚੀਨ, ਭਾਰਤ, ਪੱਛਮੀ ਏਸ਼ੀਆ ਤੇ ਯੂਰਪ ਵੱਖ ਵੱਖ ਸੰਸਕ੍ਰਿਤੀਆਂ ਦੇ ਵਿਸ਼ਾਲ ਜਗਤ ਬਣ ਗਏ। ਪਰ ਸਮਾਜਕ ਤੇ ਆਰਥਿਕ ਬਣਤਰ ਇੰਨ੍ਹੀ ਥਾਈਂ ਵੀ ਖੰਡ ਖੰਡ ਭੂਪਵਾਦੀ ਬਣ ਗਈ। ਤੇ ਖੰਡਾਂ ਦੀਆਂ ਵੱਖ ਵੱਖ ਟੁਕੜੀਆਂ ਦੀ ਸਾਂਝ ਬਹੁਤ ਅਧੂਰੀ ਰਹੀ।

ਪੂੰਜੀਵਾਦ ਦੀ ਚੜ੍ਹਤ ਤੇ ਪਸਾਰ ਨੇ ਸਾਰੇ ਜਗਤ ਨੂੰ ਆਪਣੇ ਕਲਾਵੇ ਵਿਚ ਲੈ ਲਿਆ ਹੈ ਤੇ ਭਾਵੇਂ ਸਮਾਜਕ ਤੇ ਆਰਥਿਕ ਪ੍ਰਬੰਧ ਬਹੁਤੇ ਥਾਈਂ ਭੂਪਵਾਦੀ ਤੇ ਹੋਰ ਪ੍ਰਕਾਰ ਪਛੜੇ ਹੋਏ ਹੀ ਹਨ ਉਹ ਉੱਨਤ ਪੂੰਜੀਵਾਦੀ ਭਾਗ ਦੇ ਪਿਛਲੱਗ ਜਾਂ ਲਗੌਤਰ ਬਣੇ ਹੋਏ ਹਨ। ਤੇ ਪੂੰਜੀਵਾਦੀ ਸੰਸਕ੍ਰਿਤੀ ਤੇ ਇਸ ਦੇ ਵੱਖ ਵੱਖ ਰੂਪ ਸਭਨੀਂ ਥਾਈਂ ਇਕ ਲੜੀ ਵਿਚ ਪ੍ਰੋਤੇ ਹੋਏ ਦਿਸਦੇ ਹਨ। ਇਹੀ ਕਾਰਨ ਹੈ ਕਿ ਚੀਨ, ਜਾਪਾਨ, ਭਾਰਤ ਆਦਿ ਮਹਾਂਦੀਪਾਂ ਵਿਚ ਜਿਥੇ ਸੰਸਕ੍ਰਿਤੀ, ਸੱਭਿਆਚਾਰ, ਕਲਾ ਤੇ ਸਾਹਿਤ ਆਦਿ ਦੇ ਵੱਖਰੇ ਵੱਖਰੇ ਵਿਧਾਨ ਤੇ ਪ੍ਰਬੰਧ ਬਣੇ ਹੋਏ ਸਨ, ਉਹ ਅਵਖੰਡਿਤ ਹੋ ਕੇ ਪੱਛਮੀ ਸੰਸਕ੍ਰਿਤੀ ਤੇ ਕਲਾ ਵਿਧਾਨਾਂ ਦੇ ਅਧੀਨ ਹੋ ਗਏ ਸਨ।

ਇਸ ਪ੍ਰਪੰਚ ਵਿਰੁਧ ਭਾਰਤ ਵਿਚ ਕਈ ਲੋਕਾਂ ਵਲੋਂ ਆਪੱਤੀ ਦਰਸਾਈ ਜਾਂਦੀ ਹੈ। ਕਿਹਾ ਜਾਂਦਾ ਹੈ ਕਿ ਸਾਡੇ ਸਾਹਿਤਕਾਰ, ਸਮੀਖਿਆਕਾਰ ਤੇ ਕਲਾਕਾਰ ਸਾਡੀ ਆਪਣੀ ਪੈੜ੍ਹੀ ਨੂੰ ਛੱਡ ਕੇ ਯੂਰਪ ਦੇ ਵਿਚਾਰ-ਵਿਧਾਨ ਪਿੱਛੇ ਲੱਗ ਗਏ ਹਨ। ਵਾਸਤਵ ਵਿਚ ਇਹ ਪੂੰਜੀਵਾਦ ਅਧੀਨ ਵਿਕਸਿਤ ਹੋਈ ਸਾਮੱਗਰਤਾ ਦਾ ਹੀ ਇਕ ਫਲਸਰੂਪ ਹੈ। ਇਸ ਸਾਮੱਗਰਤਾ ਦੇ ਘੇਰੇ ਵਿਚੋਂ ਹੁਣ ਕੋਈ ਖੰਡ ਰੂਪ ਬਾਹਰ ਨਹੀਂ ਰਹਿ ਸਕਦਾ। ਪੁਰਾਣੇ ਸੰਸਕ੍ਰਿਤ ਸਾਹਿਤ ਅਤੇ ਕਲਾ ਦੇ ਵਿਧਾਨ ਹੁਣ ਅਵੱਸ਼ ਹੀ ਯੂਰਪੀਨ ਵਿਧਾਨ ਦੇ ਅਧੀਨ ਹੋ ਗਏ ਹਨ ਤੇ ਅਸੀਂ ਉਨ੍ਹਾਂ ਨੂੰ ਪੈੜ੍ਹੀ ਰੂਪ ਵਿਚ ਹੀ ਇਸ ਸਾਮੱਗਰ ਵਿਧਾਨ ਵਿਚ ਥੋੜਾ ਬਹੁਤਾ ਸਮੋ ਸਕਦੇ ਹਾਂ।

ਪੂੰਜੀਵਾਦੀ ਸਾਹਿਤ ਤੇ ਕਲਾ ਦਾ ਵਿਧਾਨ ਮੁਖ ਰੂਪ ਵਿਚ ਵਾਸਤਵਾਦੀ ਪਦਾਰਥ-ਵਾਦੀ ਹੈ। ਇਸ ਨੇ ਭੂਪਵਾਦ ਦੇ ਕਈ ਸੰਕਲਪ ਜਿਹੜੇ ਇਸ ਦੇ ਵਿਵੇਕ ਵਿਚ ਸਮਾ

ਨਹੀਂ ਸਕਦੇ ਸਨ ਤਿਆਗ ਦਿਤੇ ਹਨ ਜਾਂ ਕੇਵਲ ਚਿੰਨ੍ਹ ਰੂਪ ਹੀ ਰੱਖੇ ਹੋਏ ਹਨ। ਇਸ ਵਾਸਤਵਵਾਦੀ ਪਦਾਰਥਵਾਦੀ ਵਿਧਾਨ ਦੀ ਪੈੜ੍ਹੀ ਯੂਨਾਨ ਦੀ ਪੁਰਾਣਿਕਤਾ ਨਾਲ ਜੁੜੀ ਹੋਈ ਹੈ ਪਰ ਉੱਥੋਂ ਤਕ ਹੀ ਜਿਥੋਂ ਤਕ ਅਰਸਤੂ ਨੇ ਉਸ ਪੁਰਾਣਿਕਤਾ ਨੂੰ ਵਿਵੇਕ ਦੇ ਘੇਰੇ ਵਿਚ ਲੈ ਆਂਦਾ ਸੀ। ਪਰ ਯੂਰਪ ਦੇ ਭੂਪਵਾਦੀ ਕਾਲ ਵਿਚ ਇਸ ਵਿਵੇਕ ਤੋਂ ਅਤਿਰਿਕਤ ਮਨੁਖੀ ਚਿੰਤਨ ਤੇ ਅਨੁਭਵ ਦੇ ਖੇਤਰ ਵਿਚ ਈਸਾਈ ਆਦਰਸ਼ਵਾਦ ਵੀ ਬਰਾਬਰ ਬਰਾਬਰ ਚਲਦਾ ਰਿਹਾ ਸੀ। ਸਗੋਂ ਇਸ ਕਾਲ ਦੇ ਪਹਿਲੇ ਭਾਗ ਵਿਚ ਈਸਾਈ ਆਦਰਸ਼ਵਾਦ ਅਰਸਤੂ ਦੇ ਵਿਵੇਕਵਾਦ ਉਤੇ ਭਾਰੂ ਰਿਹਾ ਸੀ। ਪੰਦਰਵੀਂ ਸਦੀ ਵਿਚ ਆ ਕੇ ਜਿਸ ਨੂੰ ਜਾਗ੍ਰਿਤੀ ਅਥਵਾ ਵਿਵੇਕ ਦਾ ਕਾਲ ਆਖਿਆ ਜਾਂਦਾ ਹੈ, ਅਰਸਤੂ ਦੇ ਵਿਵੇਕ ਦੀ ਚੜ੍ਹਤ ਸਥਾਪਿਤ ਹੋਣ ਲੱਗੀ ਸੀ ਤੇ ਫਿਰ ਇਸ ਦਾ ਵਿਕਾਸ ਕਪਰਨੀਕਸ, ਗਲੈਲੀਓ, ਦੇਕਾਰਤੇ ਤੇ ਨਿਊਟਨ ਆਦਿ ਪਦਾਰਥ ਵਿਗਿਆਨੀਆਂ ਤੇ ਰੂਸੋ, ਅੰਤਮਸਮਿਥ ਆਦਿ ਸਮਾਜ ਸ਼ਾਸਤਰੀਆਂ ਤੇ ਅਰਥ ਵਿਗਿਆਨੀਆਂ ਦੇ ਪ੍ਰਭਾਵ ਅਧੀਨ ਵਿਵੇਕਵਾਦ ਅਤੇ ਵਾਸਤਵਵਾਦ ਦੀ ਮਾਨਤਾ ਵਧਦੀ ਗਈ।

ਉਨੀਵੀਂ ਸਦੀ ਜਾਂ ਅਠਾਰਵੀਂ ਸਦੀ ਦੇ ਅੰਤ ਵਿਚ ਜਦੋਂ ਪੂੰਜੀਵਾਦ ਵਾਸਤਵਵਾਦ ਤੇ ਵਿਵੇਕਵਾਦ ਦੀ ਪ੍ਰਧਾਨਤਾ ਆਪਣੇ ਸਿੱਖਰ ਉਤੇ ਪੁੱਜ ਰਹੀ ਸੀ ਤਾਂ ਯੂਰਪ ਵਿਚ ਹੀ ਇਕ ਪਾਸੇ ਨਵੀਂ ਉਤਪੰਨ ਹੋ ਰਹੀ ਉਦਯੋਗੀ ਕਿਰਤੀ ਸ਼੍ਰੇਣੀ ਵੱਲੋਂ ਤੇ ਦੂਜੇ ਪਾਸੇ ਭੂਪਵਾਦੀ ਭਾਵਨਾਵਾਂ ਦੇ ਵਿਰੋਧ ਦਾ ਫਲਸਰੂਪ ਯੂਰਪੀਨ ਸਾਹਿਤ ਤੇ ਕਲਾ ਦੇ ਖੇਤਰ ਵਿਚ ਗੋਥਿਕ-ਵਾਦ ਤੇ ਰੁਮਾਂਸਵਾਦ ਉਤਪੰਨ ਹੋਏ। ਇਹ ਵਾਦ ਆਦਰਸ਼ਵਾਦ ਦੇ ਹੀ ਵਿਕਸਿਤ ਰੂਪ ਸਨ। ਤੇ ਵਾਸਤਵ ਵਿਚ ਨਵੀਂ ਉਠ ਰਹੀ ਕਿਰਤੀ ਸ਼੍ਰੇਣੀ ਦੀ ਸੰਸਕ੍ਰਿਤੀ ਦੇ ਪ੍ਰਕਾਸ਼ ਰੂਪ ਨਹੀਂ ਸਨ।

ਨਵੀਂ ਉਤਪੰਨ ਹੋਈ ਉਦਯੋਗੀ ਕਿਰਤੀ ਸ਼੍ਰੇਣੀ ਦਾ ਸਾਂਸਕ੍ਰਿਤਕ ਵਿਧਾਨ ਉਨੀਂਵੀਂ ਸਦੀ ਦੇ ਪਿਛਲੇ ਭਾਗ ਵਿਚ ਮਾਰਕਸ ਏਂਗਲਜ਼ ਦੇ ਚਿੰਤਨ ਨੇ ਸਥਾਪਿਤ ਕੀਤਾ। ਇਹ ਵਿਧਾਨ ਦ੍ਵੰਦਵਾਦੀ ਪਦਾਰਥਵਾਦ ਦਾ ਵਿਧਾਨ ਹੈ। ਇਤਿਹਾਸਕ ਪਦਾਰਥਵਾਦ ਇਸ ਦਾ ਮੁਖ ਪੱਖ ਹੈ।

ਪੂੰਜੀਵਾਦੀ ਸੰਸਕ੍ਰਿਤੀ ਦਾ ਪ੍ਰਤਿਨਿਧ ਚਿੰਤਨ ਯਥਾਰਥਵਾਦੀ ਪਦਾਰਥਵਾਦ (ਵਾਸਤਵਵਾਦ) ਮਨੁੱਖੀ ਇਤਿਹਾਸ ਦਾ ਸੰਪੂਰਨ ਵਿਵੇਚਨ ਨਹੀਂ ਸੀ। ਇਸ ਵਿਚ ਘਾਟਾ ਇਹ ਸੀ ਕਿ ਇਹ ਪੂੰਜੀਵਾਦੀ ਆਰਥਿਕ ਪ੍ਰਬੰਧ ਨੂੰ ਅਟੱਲ ਤੇ ਸਥਿਰ ਸਮਝਦਾ ਸੀ। ਇਹ ਮਨੁਖਤਾ ਨੂੰ ਪੂੰਜੀਪਤੀ ਤੇ ਕਿਰਤੀ ਦੋ ਸ਼੍ਰੇਣੀਆਂ ਵਿਚ ਵੰਡਦਾ ਸੀ ਤੇ ਸ਼੍ਰੇਣੀ ਵੰਡ ਕਿਰਤੀ ਸ਼੍ਰੇਣੀ ਦੇ ਹਿਤਾਂ ਦੇ ਅਨੁਕੂਲ ਨਹੀਂ ਸੀ ਤੇ ਉਸ ਦੇ ਅਨੁਭਵ ਨੇ ਇਸ ਨੂੰ ਸਵੀਕਾਰ ਨਾ ਕੀਤਾ। ਨਵੇਂ ਚਿੰਤਨ ਵਿਧਾਨ ਦ੍ਵੰਦਵਾਦੀ ਪਦਾਰਥਵਾਦ ਦੀ ਮੁਖ ਸਥਾਪਨਾ ਇਹ ਸੀ ਕਿ ਮਨੁਖਤਾ ਦਾ ਇਤਿਹਾਸ ਸ਼੍ਰੇਣੀ ਸੰਘਰਸ਼ ਦਾ ਇਤਿਹਾਸ ਹੈ ਤੇ ਜਿਤਨਾ ਚਿਰ ਮਨੁਖਤਾ ਆਰਥਿਕ ਸ਼੍ਰੇਣੀਆਂ ਵਿਚ ਵੰਡੀ ਰਹੇਗੀ ਇਹ ਸੰਘਰਸ਼ ਚਲਦਾ ਰਹੇਗਾ। ਪੂੰਜੀਵਾਦੀ ਯੁੱਗ ਤੋਂ ਪਹਿਲਾਂ ਖੰਡਿਤ ਜਗਤ ਵਿਚ ਸ਼੍ਰੇਣੀ ਸੰਘਰਸ਼ ਵੀ ਖੰਡ ਖੰਡ ਸੀ। ਇਸ ਵਿਚ ਆਧੁਨਿਕ ਕਿਰਤੀ ਸ਼੍ਰੇਣੀ ਦਾ ਜਨਮ ਨਹੀਂ ਹੋਇਆ ਸੀ। ਮਨੁਖੀ ਸੰਬੰਧ

ਸੰਪਤੀ ਤੇ ਦਾਸਤਾ ਦੇ ਸੰਬੰਧ ਸਨ ਤੇ ਪਰਿਵਾਰਕ ਸੰਬੰਧ, ਕੁਟੰਬ, ਜਾਤੀ ਤੇ ਉੱਪਜਾਤੀ ਰੂਪ ਇਸ ਦਾਸਤਾਂ ਨੂੰ ਛੁਪਾਈ ਰਖਦੇ ਸਨ। ਪੂੰਜੀਵਾਦੀ ਪ੍ਰਬੰਧ ਵਿਚ ਨਵੀਂ ਕਿਰਤੀ ਸ਼੍ਰੇਣੀ ਲਈ ਉਸ ਦੀ ਨਵੀਂ ਦਾਸਤਾ ਵੀ ਛੁਪਾਉਣ ਵਾਲਾ ਕਈ ਪ੍ਰਪੰਚ ਨਹੀਂ ਰਹਿ ਗਿਆ ਸੀ, ਸਿਵਾਏ ਰਾਸ਼ਟਰੀਵਾਦ ਦੇ ਤੇ ਪਛੜੇ ਹੋਏ ਦੇਸ਼ਾਂ ਵਿਚ ਜਾਤੀ ਤੇ ਉਪਜਾਤੀਵਾਦ ਦੇ। ਇਸ ਕਰਕੇ ਮਾਰਕਸ ਦੇ ਦ੍ਵੰਦਵਾਦੀ ਪਦਾਰਥਵਾਦ ਦਾ ਨਿਸ਼ਾਨਾ ਪੂੰਜੀਵਾਦ ਦੇ ਨਾਲ ਨਾਲ ਰਾਸ਼ਟਰੀਵਾਦ ਤੇ ਜਾਤੀਵਾਦ ਵੀ ਬਣਿਆ।

ਸਾਹਿਤ ਤੇ ਕਲਾ ਦੇ ਖੇਤਰ ਵਿਚ ਵੀ ਦ੍ਵੰਦਵਾਦੀ ਪਦਾਰਥਵਾਦ ਨੇ ਪ੍ਰਗਤਿਵਾਦੀ ਅਥਵਾ ਸਮਾਜਵਾਦੀ ਯਥਾਰਥਵਾਦ ਦੇ ਨਾਲ ਨਾਲ ਪੂੰਜੀਵਾਦ ਦੇ ਯਥਾਰਥਵਾਦ (ਜਿਸ ਵਿਚ ਰੁਮਾਂਸਵਾਦ ਦੀ ਤੇ ਹੋਰ ਕਈ ਪ੍ਰਕਾਰ ਦੀ ਮਿੱਸ ਪਈ ਹੋਈ ਸੀ) ਵਿਰੋਧ ਤੇ ਤਿਆਗ ਕੀਤਾ। ਪੂੰਜੀਵਾਦੀ ਤੇ ਭੂਪਵਾਦੀ ਭਾਵਨਾਵਾਂ ਵਾਲੇ ਸਾਹਿਤਕਾਰਾਂ ਤੇ ਕਲਾਕਾਰਾਂ ਨੇ ਮੁੱਢ ਤੋਂ ਹੀ ਇਸ ਨਵੇਂ ਵਿਧਾਨ ਨੂੰ ਮੰਨਣ ਤੋਂ ਨਾਂਹ ਕੀਤੀ ਰੱਖੀ ਹੈ। ਕੇਵਲ ਇਸ ਸਦੀ ਦੇ ਤੀਹਿਆਂ ਵਿਚ ਜਦੋਂ ਹਿਟਲਰ ਦੇ ਨਾਜ਼ੀਵਾਦ ਨੇ ਯੂਰਪੀਨ ਪੂੰਜੀਵਾਦੀ ਸਭਿਅਤਾ ਨੂੰ ਸਮਾਜਵਾਦ ਤੋਂ ਬਚਾਣ ਦੇ ਆਪਣੇ ਕੋਝੇ ਯਤਨ ਵਿਚ ਇਸ ਦੀ ਉਦਾਰਵਾਦੀ ਆਤਮਾ ਦਾ ਹੀ ਸਤਿਆਨਾਸ ਕਰਨ ਉਤੇ ਲੱਕ ਬੰਨ੍ਹ ਲਿਆ ਤਾਂ ਯੂਰਪ ਦੇ ਬਹੁਤੇ ਉਦਾਰਵਾਦੀ ਚਿੰਤਕਾਂ ਨੂੰ, ਜਿਨ੍ਹਾਂ ਦੀਆਂ ਭਾਵਨਾਵਾਂ ਮੁਖ ਰੂਪ ਵਿਚ ਪੂੰਜੀਵਾਦੀ ਹੀ ਸਨ, ਹਿਟਲਰ ਦੇ ਚਲਾਏ ਹੋਏ ਸਾਂਸਕ੍ਰਿਤਕ ਦਮਨ ਵਿਰੁੱਧ ਚਿੰਤਾ ਉਤਪੰਨ ਹੋਈ ਤੇ ਉਨ੍ਹਾਂ ਨੇ ਸਮਾਜਵਾਦੀ ਚਿੰਤਕਾਂ ਨਾਲ ਸਹਿਯੋਗ ਕਰਕੇ ਪ੍ਰਗਤਿਵਾਦੀ ਯਥਾਰਥਵਾਦ ਦਾ ਪ੍ਰਚਲਨ ਕੀਤਾ। ਇਹ ਯਥਾਰਥਵਾਦ ਉਨ੍ਹਾਂ ਦੇ ਉਦਾਰਵਾਦ ਤੇ ਸਮਾਜਵਾਦੀ ਯਥਾਰਥਵਾਦ ਵਿਚਕਾਰ ਇਕ ਪ੍ਰਕਾਰ ਦਾ ਸਮਝੌਤਾ ਸੀ।

ਪੂੰਜੀਵਾਦ ਦੇ ਚਿੰਤਨ ਤੇ ਭਾਵਨਾ ਦੇ ਕੱਟੜ ਰੂਪਾਂ ਨੂੰ ਇਹ ਸਮਝੌਤਾ ਵੀ ਪ੍ਰਵਾਨ ਨਹੀਂ ਸੀ। ਉਨ੍ਹਾਂ ਵਿਚ ਬਹੁਤੇ ਪੂੰਜੀਵਾਦੀ ਪ੍ਰਬੰਧ ਨੂੰ ਢਾਹ ਲੱਗੀ ਦੇਖ ਕੇ ਇਸ ਦੇ ਪ੍ਰਤਿਨਿਧ ਚਿੰਤਨ ਤੇ ਭਾਵਨਾ ਵਿਧਾਨ ਯਥਾਰਥਵਾਦ ਤੋਂ ਉਪਰਾਮ ਹੋ ਗਏ ਸਨ ਪਰ ਪ੍ਰਗਤਿਵਾਦੀ ਯਥਾਰਥ-ਵਾਦ ਨੂੰ ਅਪਨਾਉਣ ਦੀ ਥਾਂ ਉਹ ਕਈ ਹੋਰ ਪ੍ਰਕਾਰ ਦੇ ਵਿਧਾਨਾਂ ਦੇ ਅਵਿਸ਼ਕਾਰ ਵੱਲ ਰੁਚਿਤ ਸਨ। ਪਰਯਥਾਰਥਵਾਦ, ਚੇਤਨਾ ਪ੍ਰਵਾਹ ਵਿਧੀ, ਫਰਾਇਡਵਾਦੀ ਮਨੋਵਿਸ਼ਲੇਸ਼ਣ ਵਿਧੀ ਇਸ ਪ੍ਰਕਾਰ ਦੇ ਕਈ ਰੂਪ ਉਤਪੰਨ ਹੋਏ। ਇਹ ਰੁਚੀਆਂ ਤੇ ਰੂਪ ਪਹਿਲੇ ਵਿਸ਼ਵ-ਯੁਧ ਤੋਂ ਪਿੱਛੋਂ ਹੀ ਉਤਪੰਨ ਹੋ ਗਏ ਸਨ ਤੇ ਪ੍ਰਗਤਿਵਾਦੀ ਯਥਾਰਥਵਾਦ ਨਾਲ ਇਨ੍ਹਾਂ ਦੇ ਪ੍ਰਚਲਨ ਵਿਚ ਰੋਕ ਪੈ ਗਈ ਸੀ।

ਇਹ ਸਥਿਤੀ ਦੂਜੇ ਵਿਸ਼ਵ ਯੁੱਧ ਦੇ ਅੰਤ ਤਕ ਬਣੀ ਰਹੀ। ਜਦੋਂ ਇਸ ਯੁਧ ਪਿਛੋਂ ਯੂਰਪ ਦੇ ਕਈ ਹੋਰ ਦੇਸ਼ਾਂ ਵਿਚ ਵੀ ਸਮਾਜਵਾਦ ਸਥਾਪਿਤ ਹੋ ਗਿਆ ਤੇ ਪੱਛਮੀ ਯੂਰਪ ਵਿਚ ਸਮਾਜਵਾਦ ਦੀ ਸਥਾਪਨਾ ਦਾ ਡਰ ਵਧ ਗਿਆ ਤਾਂ ਪੂੰਜੀਵਾਦੀ ਭਾਵਨਾ ਨੇ ਸਮਾਜਵਾਦ ਅਤੇ ਇਸ ਦੇ ਚਿੰਤਨ ਤੇ ਭਾਵਨਾ ਵਿਧਾਨ ਦੇ ਵਿਰੋਧ ਨੂੰ ਨਵੇਂ ਰੂਪ ਦੇਣੇ ਸ਼ੁਰੂ ਕਰ ਦਿਤੇ। ਉਧਰ ਸਮਾਜਵਾਦੀ ਭਾਵਨਾ ਤੇ ਚਿੰਤਨ ਵਿਚ ਵੀ ਰੂੜ੍ਹਮਤੀ ਦ੍ਵੰਦਵਾਦੀ ਪਦਾਰਥਵਾਦ ਨਾਲ ਕੁਝ ਅਸੰਤੁਸ਼ਟਤਾ ਉਤਪੰਨ ਹੋਣ ਲੱਗ ਪਈ। ਇਸ ਅਸੰਤੁਸ਼ਟਤਾ ਦੇ ਕਈ ਕਾਰਨ ਹੋ

ਸਕਦੇ ਹਨ। ਸਮਾਜਵਾਦੀ ਜਗਤ ਵਿਚ ਸਤਾਲਿਨ ਦੇ ਕੱਟੜਵਾਦ ਦੇ ਵਿਰੋਧ ਵਿਚ ਯੁਗੋਸਲਾਵੀਆ ਦੇ ਸਮਾਜਵਾਦੀਆਂ ਨੇ ਪਹਿਲ ਕੀਤੀ। ਫਿਰ ਸਤਾਲਿਨ ਦੀ ਮੌਤ ਪਿੱਛੋਂ ਖੁਰਸ਼ਚੋਵ ਨੇ ਸੋਵੀਅਤ ਸੰਘ ਵਿਚ ਹੀ ਸਤਾਲਿਨ ਦੀਆਂ ਨੀਤੀਆਂ ਦੀ ਕਰੜੀ ਨਿੰਦਾ ਕੀਤੀ। ਇਨ੍ਹਾਂ ਗੱਲਾਂ ਦਾ ਪ੍ਰਭਾਵ ਦ੍ਵੰਦਵਾਦੀ ਪਦਾਰਥਵਾਦ ਦੇ ਮਾਰਕਸਵਾਦੀ ਰੂਪ ਦੀ ਪ੍ਰਤਿਸ਼ਠਾ ਉਤੇ ਵੀ ਅਵੱਸ਼ ਹੋਇਆ। ਫਲਸਰੂਪ ਯੂਰਪ ਵਿਚ ਦੋ ਪ੍ਰਕਾਰ ਦਾ ਚਿੰਤਨ ਵਿਧਾਨ, ਅਸਤਿਤਵਵਾਦੀ ਤੇ ਸਰੰਚਨਾਵਾਦੀ, ਪ੍ਰਚਲਿਤ ਹੋਣ ਲਗ ਪਏ। ਪੂੰਜੀਵਾਦ ਜਗਤ ਦੇ ਆਰਥਿਕ ਪ੍ਰਬੰਧ ਵਿਚ ਵੀ ਕੁਝ ਸਮਾਜਵਾਦੀ ਮਿਸ ਵਧ ਰਹੀ ਸੀ ਜਿਸ ਕਾਰਨ ਪੂੰਜੀ–ਵਾਦੀ ਆਰਥਿਕ ਪ੍ਰਬੰਧ ਉਥੋਂ ਦੀ ਕਿਰਤੀ ਸ਼੍ਰੇਣੀ ਲਈ ਘੱਟ ਆਪੱਤੀਜਨਕ ਬਣ ਰਿਹਾ ਸੀ। ਫਰਾਂਸ ਤੇ ਇਟਲੀ ਵਿਚ ਕਮਿਊਨਿਸਟ ਪਾਰਟੀਆਂ ਜ਼ੋਰ ਪਕੜ ਰਹੀਆਂ ਸਨ ਪਰ ਦੋਹੀਂ ਥਾਈਂ ਚੋਣਾਂ ਰਾਹੀਂ ਜਾਂ ਸ਼ਸ਼ਤਰਬੱਧ ਸੰਘਰਸ਼ ਰਾਹੀਂ ਕਮਿਊਨਿਸਟਾਂ ਦੇ ਰਾਜ ਸੱਤਾ ਪ੍ਰਾਪਤ ਕਰਨ ਦੀ ਸੰਭਾਵਨਾ ਨਹੀਂ ਦਿਸਦੀ ਸੀ। ਇਨ੍ਹਾਂ ਦੇਸ਼ਾਂ ਵਿਚ ਪੂੰਜੀਵਾਦੀ ਤੇ ਸਮਾਜਵਾਦੀ ਭਾਵਨਾਵਾਂ ਦੇ ਵਿਚਕਾਰ ਡੋਲਦੇ ਭਾਗਾਂ ਨੂੰ ਆਪਣੇ ਵੱਲ ਜਿੱਤਣ ਦੇ ਆਸ਼ੇ ਅਧੀਨ ਸਮਾਜਵਾਦੀ ਚਿੰਤਨ ਵਿਚ ਵੀ ਕੁਝ ਪੂੰਜੀਵਾਦੀ ਉਦਾਰਵਾਦੀ ਮਿਸ਼੍ਰਣ ਹੋਣ ਲਗ ਪਿਆ। ਕਿਹਾ ਜਾਂਦਾ ਹੈ ਕਿ ਇਟਲੀ ਵਿਚ ਕਮਿਊਨਿਸਟ ਪਾਰਟੀ ਨੇ ਆਪਣਾ ਈਸਾਈ ਮਤ ਦਾ ਵਿਰੋਧ ਵੀ ਮੱਧਮ ਪਾ ਦਿਤਾ। ਜੰਤਾ ਦੇ ਡੋਲਦੇ ਭਾਗਾਂ ਨੂੰ ਜਿੱਤਣ ਦਾ ਇਹ ਆਸ਼ਾ ਵੀ ਇਕ ਪ੍ਰਕਾਰ ਦਾ ਸਮਝੌਤਾ ਹੀ ਹੈ। ਤੇ ਇਸ ਆਸ਼ੇ ਦਾ ਫਲਸਰੂਪ ਹੀ ਸਾਰਤ ਵਰਗੇ ਚਿੰਤਕ ਅਸਤਿਤਵਵਾਦ ਵਲ ਤੇ ਲੈਵੀਸਤਰਾਸ ਵਰਗੇ ਚਿੰਤਕ ਸੰਰਚਨਾਵਾਦ ਵਲ ਰੁਚਿਤ ਹੋਏ ਭਾਵੇਂ ਉਹ ਇਨ੍ਹਾਂ ਵਾਦਾਂ ਨੂੰ ਮਾਰਕਸਵਾਦ ਦੇ ਸਾਗਰ ਦੀਆਂ ਲਹਿਰਾਂ ਹੀ ਕਹਿ ਲੈਂਦੇ ਹਨ। ਪਰ ਆਪਣੇ ਸ਼ੁੱਧ ਜਾਂ ਮੁੱਖ ਰੂਪ ਵਿਚ ਅਸਤਿਤਵਵਾਦ ਤੇ ਸੰਰਚਨਾ-ਵਾਦ ਦ੍ਵੰਦਵਾਦੀ ਪਦਾਰਥਵਾਦ ਦੇ ਵਿਰੋਧੀ ਮਤ ਹਨ।

ਪੱਛਮੀ ਯੂਰਪ ਤੇ ਅਮਰੀਕਾ ਦੇ ਕੁਝ ਸਮਾਜਵਾਦੀ ਚਿੰਤਕ ਇਹ ਪ੍ਰਤੀਤ ਕਰਦੇ ਹਨ ਕਿ ਇਨ੍ਹਾਂ ਦੇਸ਼ਾਂ ਵਿਚ ਕਿਰਤੀ ਸ਼੍ਰੇਣੀ ਦੇ ਪਦਾਰਥਕ ਪੱਖ ਤੋਂ ਕੁਝ ਕੁਸ਼ਲ ਹੋਣ ਦੇ ਕਾਰਨ ਉਸ ਵਲੋਂ ਪੂੰਜੀਵਾਦ ਦਾ ਵਿਰੋਧ ਘਟ ਰਿਹਾ ਹੈ। ਇਹ ਕਿਰਤੀ ਸ਼੍ਰੇਣੀ, ਸ਼੍ਰੇਣੀ ਸੰਘਰਸ਼ ਵਲ ਅਵੇਸਲੀ ਹੋ ਗਈ ਹੈ। ਇਨ੍ਹਾਂ ਵਿਚੋਂ ਇਕ ਹਰਬਰਟ ਮਾਰਕਿਊਸ ਨੇ ਤਾਂ ਇਹ ਮਤ ਵੀ ਪ੍ਰਗਟ ਕੀਤਾ ਹੈ ਕਿ ਪੂੰਜੀਵਾਦ ਵਿਰੁਧ ਸੰਘਰਸ਼ ਹੁਣ ਕਿਰਤੀ ਸ਼੍ਰੇਣੀ ਵਲੋਂ ਨਹੀਂ ਹੋਏਗਾ, ਇਨ੍ਹਾਂ ਪੱਛਮੀਂ ਦੇਸ਼ਾਂ ਵਿਚ ਵਿਦਿਆਰਥੀ ਆਦਿ ਉਪਰਾਮ ਹੋਏ ਵਰਗਾਂ ਵਲੋਂ ਤੇ ਪਛੜੇ ਹੋਏ ਦੇਸ਼ਾਂ ਦੀ ਜੰਤਾ ਵਲੋਂ ਹੋਏਗਾ। ਉਸਦਾ ਇਹ ਮਤ ਵਿਸ਼ੇਸ਼ ਕਰਕੇ ਬਰਤਾਨੀਆ ਤੇ ਅਮਰੀਕਾ ਦੇ ਸੰਯੁਕਤ ਰਾਜਾਂ ਵਿਚ ਕਿਰਤੀ ਸ਼੍ਰੇਣੀ ਦੇ ਇਸ ਸੰਘਰਸ਼ ਵਿਚ ਅਕ੍ਰੀਅਤਾ ਉਤੇ ਆਧਾਰਿਤ ਹੈ।

ਭਾਰਤ ਵਿਚ ਵੀ ਇਨ੍ਹਾਂ ਮੱਤਾਂ ਦਾ ਬੁੱਧਜੀਵੀ ਵਰਗ ਵਿਚ ਬਹੁਤ ਪ੍ਰਭਾਵ ਹੈ ਕਿਉਂਕਿ ਏਥੇ ਵੀ ਵਿਵਿਧ ਕਾਰਨਾਂ ਅਧੀਨ ਕਿਰਤੀ ਸ਼੍ਰੇਣੀ ਪੂੰਜੀਵਾਦ ਵਿਰੁਧ ਸੰਘਰਸ਼ ਵਿਚ ਕਾਫੀ ਕ੍ਰਿਆਸ਼ੀਲ ਨਹੀਂ।

2.

ਪੰਜਾਬੀ ਸਾਹਿਤ ਵਿਚ ਡਾਕਟਰ ਹਰਿਭਜਨ ਸਿੰਘ ਨੇ ਪ੍ਰਗਤਿਵਾਦੀ ਯਥਾਰਥਵਾਦ ਅਥਵਾ ਦ੍ਵੰਦਵਾਦੀ ਪਦਾਰਥਵਾਦ ਵਿਰੁਧ ਸੰਘਰਸ਼ ਕਰਨ ਦਾ ਬੀੜਾ ਚੁਕਿਆ ਹੋਇਆ ਹੈ। ਜਿਸ ਤਰ੍ਹਾਂ ਮੈਂ ਪਹਿਲਾਂ ਵੀ ਲਿਖ ਚੁਕਾ ਹਾਂ ਉਨ੍ਹਾਂ ਨੂੰ ਪ੍ਰਗਤਿਵਾਦੀ ਯਥਾਰਥਵਾਦ ਵਿਰੁਧ ਬਹੁਤ ਵੱਡੀ ਆਪੱਤੀ ਇਹ ਹੈ ਕਿ ਇਹ ਚਿੰਤਨ ਕਿਸੇ ਸਾਹਿਤਕ ਰਚਨਾ ਦੇ ਵਿਧਾਨ ਵੱਲ ਰੁਚਿਤ ਨਹੀਂ ਹੁੰਦਾ ਉਸਦਾ ਸਮਾਜਵਾਦੀ ਚਿੰਤਨ ਅਨੁਸਾਰ ਮੁਲਅੰਕਣ ਕਰਦਾ ਹੈ ਤੇ ਇਸ ਨੂੰ ਡਾ: ਹਰਿਭਜਨ ਸਿੰਘ ਅਣਸਾਹਿਤਕ ਕਰਮ ਆਖਦਾ ਹੈ। ਡਾ: ਸਾਹਿਬ ਦੀ ਇਸ ਧਾਰਨਾ ਦੀ ਭ੍ਰਾਂਤੀ ਦਰਸਾਣ ਲਈ ਮੈਨੂੰ ਉਨ੍ਹਾਂ ਦੀ ਸਾਹਿਤਕ ਰਚਨਾ ਦੇ ਵਿਰਤ ਉਤੇ ਇਕ ਝਾਤ ਮਾਰਨੀ ਪੈ ਰਹੀ ਹੈ। ਡਾਕਟਰ ਸਾਹਿਬ ਦੀਆਂ ਪਹਿਲੀਆਂ ਰਚੀਆਂ 'ਲਾਸਾ' 'ਤਾਰ ਤੁਪਕਾ,' 'ਅਧਰੈਣੀ' ਤੇ 'ਨਾ ਧੁੱਪੇ ਨਾ ਛਾਵੇਂ' ਦਾ ਚਿੰਤਨ ਤੇ ਭਾਵਨਾ ਵਿਧਾਨ ਉਹ ਨਹੀਂ ਹਨ ਜੋ ਉਨ੍ਹਾਂ ਦੀਆਂ ਪਿਛਲੇਰੀਆਂ ਕ੍ਰਿਤੀਆਂ 'ਸੜਕ ਦੇ ਸਫ਼ੇ ਤੇ' ਦਾ ਚਿੰਤਨ ਤੇ ਭਾਵਨਾ ਵਿਧਾਨ ਹੈ। ਇਸ ਭੇਦ ਨੂੰ ਕਿਸੇ ਸੰਰਚਨਾਵਾਦੀ ਧਾਰਨਾ ਅਧੀਨ ਦਰਸਾਉਣਾ ਕਠਿਨ ਹੈ। ਤੇ ਉਨ੍ਹਾਂ ਦੇ ਸਾਹਿਤਕਾਰ ਰੂਪ ਦੇ ਵਿਕਾਸ ਦੇ ਵਰਨਣ ਰਾਹੀਂ ਦਰਸਾਉਣਾ ਸੌਖਾ ਹੈ। ਉਨ੍ਹਾਂ ਦੀਆਂ ਪਹਿਲੀਆਂ ਕ੍ਰਿਤੀਆਂ ਦੀ ਸਮੀਖਿਆ ਵਿਚ ਮੈਂ ਉਨ੍ਹਾਂ ਨੂੰ ਸੁਹਜਵਾਦੀ, ਪ੍ਰਗ-ਤਿਵਾਦੀ ਆਖਿਆ ਸੀ। ਮੇਰਾ ਭਾਵ ਸੀ ਕਿ ਉਹ ਆਪਣੇ ਚਿੰਤਨ ਵਿਚ ਤਾਂ ਪ੍ਰਗਤਿਵਾਦੀ ਹਨ ਪਰ ਸੰਰਚਨਾ ਵਿਧਾਨ ਵਿਚ ਸੁਹਜਵਾਦੀ ਹਨ। ਤਦੋਂ ਤਕ ਡਾਕਟਰ ਸਾਹਿਬ ਦੀ ਪੰਜਾਬੀ ਸਾਹਿਤ ਦੇ ਖੇਤਰ ਵਿਚ ਪ੍ਰਤਿਸ਼ਠਾ ਪੂਰਨ ਭਾਂਤ ਸਥਾਪਿਤ ਨਹੀਂ ਹੋਈ ਸੀ। ਪਰ ਜਿਉਂ ਜਿਉਂ ਉਨ੍ਹਾਂ ਦੀ ਪ੍ਰਤਿਸ਼ਠਾ ਸਥਾਪਿਤ ਹੁੰਦੀ ਗਈ ਹੈ ਉਹ ਪ੍ਰਗਤਿਵਾਦੀ ਭਾਵਨਾ ਵਲੋਂ ਵਿਮੁਖ ਹੁੰਦੇ ਗਏ ਹਨ। ਕੇਵਲ ਆਪਣੇ ਇਕ ਕਾਵਿ ਸੰਗ੍ਰਹਿ (ਬੰਗਲਾ ਦੇਸ਼ ਵਾਲੇ) ਵਿਚ ਉਨ੍ਹਾਂ ਨੇ ਰਚਨਾ ਵਿਧਾਨ ਦੀ ਪ੍ਰਮੁਖਕਤਾ ਨੂੰ ਤਿਆਗ ਕੇ ਵਿਚਾਰ ਅਥਵਾ ਭਾਵਨਾ ਵਿਧਾਨ ਨੂੰ ਅਪਣਾਇਆ ਹੈ। ਦੂਜੇ ਸ਼ਬਦਾਂ ਵਿਚ ਇਸ ਸੰਗ੍ਰਹਿ ਦੀਆਂ ਕਵਿਤਾਵਾਂ ਵਿਚ ਡਾਕਟਰ ਸਾਹਿਬ ਦੀ ਰਚਨਾਤਮਕ ਕਿਰਿਆ ਰਚਨਾ ਦੇ ਅੰਤਰ ਵਿਧਾਨ ਨੂੰ ਅੱਖੋਂ ਉਹਲੇ ਕਰਕੇ ਇਕ ਸਮਾਜਕ ਇਤਿਹਾਸਕ ਘਟਨਾ ਦੇ ਉਤਪੰਨ ਕੀਤੇ ਪ੍ਰਭਾਵਾਂ ਦੇ ਅਧੀਨ ਚਲੀ ਹੈ। ਇਨ੍ਹਾਂ ਕਵਿਤਾਵਾਂ ਦੀ ਸਮੀਖਿਆ ਵਿਚ ਇਨ੍ਹਾਂ ਦੀ ਸਰੰਚਨਾ ਵੱਲ ਅਵੇਸਲੇ ਹੋ ਕੇ ਇਨ੍ਹਾਂ ਦੇ ਇਤਿਹਾਸਕ ਪ੍ਰਕਰਣ ਨੂੰ ਮੁੱਖ ਰੱਖਣਾ ਪੈਂਦਾ ਹੈ। ਇਨ੍ਹਾਂ ਦੀਆਂ ਪਿਛਲੇਰੀਆਂ ਰਚਨਾਵਾਂ ਵਿਚ ਅਜਕੱਲ ਦੀ ਇਸ ਵਿਸ਼ਵ ਵਿਆਪਕ ਭਾਵਨਾ ਦਾ ਪ੍ਰਭਾਵ ਪ੍ਰਤੱਖ ਹੈ ਕਿ ਕਵਿਤਾ ਨੂੰ ਪੁਰਾਣੇ ਰਚਨਾ ਵਿਧਾਨ ਨੂੰ ਛੱਡ ਕੇ ਇਕ ਨਵੇਂ ਰਚਨਾ ਵਿਧਾਨ, ਜਿਸ ਨੂੰ ਪੁਰਾਣੀ ਭਾਵਨਾ ਵਾਲੇ ਲੋਕ ਖੰਡਿਤ ਵਿਧਾਨ ਕਹਿੰਦੇ ਹਨ, ਤੇ ਨਵੇਂ ਬਿੰਬ-ਵਿਧਾਨ ਦੀ ਲੋੜ ਹੈ। ਡਾ: ਹਰਿਭਜਨ ਸਿੰਘ ਮੰਨਣ ਭਾਵੇਂ ਨਾ ਮੰਨਣ ਉਨ੍ਹਾਂ ਦੀਆਂ ਇਨ੍ਹਾਂ ਰਚਨਾਵਾਂ ਉਤੇ ਸੰਰਚਨਾਵਾਦੀ ਭਾਵਨਾ ਦੀ ਛਾਪ ਹੈ। ਸੰਰਚਨਾਵਾਦ ਇਕ ਵਿਆਪਕ ਵਾਦ ਹੈ। ਇਹ ਇਤਿਹਾਸ ਉਤੇ, ਸਮਾਜ ਵਿਗਿਆਨ ਉਤੇ ਤੇ ਸਾਹਿਤ ਤੇ ਕਲਾ ਵਿਧਾਨ ਸਭਨਾਂ ਉਤੇ ਇਥੋਂ ਤੱਕ ਕਿ ਪ੍ਰਾਕ੍ਰਿਤਕ ਵਿਗਿਆਨਾਂ ਤੇ ਗਣਿਤ ਵਿਗਿਆਨ ਉਤੇ ਵੀ ਲਾਗੂ ਕੀਤਾ ਗਿਆ ਹੈ। ਇਸ ਕਰਕੇ ਜਦੋਂ ਸੰਰਚਨਾਵਾਦੀ ਵਿਚਾਰ ਤੇ ਭਾਵਨਾ ਨੂੰ ਸਾਹਿਤਕ ਕ੍ਰਿਤੀਆਂ 'ਤੇ ਲਾਗੂ

ਕੀਤਾ ਜਾਂਦਾ ਹੈ ਤਾਂ ਇਹ ਦਾਅਵਾ ਨਹੀਂ ਕੀਤਾ ਜਾ ਸਕਦਾ ਕਿ ਸਾਹਿਤਕ ਰਚਨਾ ਉਤੇ ਸਾਹਿਤ ਤੇ ਕਲਾ ਦੇ ਅੰਤਰੀਵ ਨਿਯਮ ਹੀ ਲਾਗੂ ਹੁੰਦੇ ਹਨ, ਉਨ੍ਹਾਂ ਉਤੇ ਬਾਹਰੋਂ ਕੋਈ ਪ੍ਰਭਾਵ ਨਹੀਂ ਪਿਆ ਅਰਥਾਤ ਜਿਸ ਤਰ੍ਹਾਂ ਡਾ: ਹਰਿਭਜਨ ਸਿੰਘ ਪ੍ਰਗਤਿਵਾਦੀ ਸਾਹਿਤ ਨੂੰ ਦ੍ਵੰਦਵਾਦੀ ਪਦਾਰਥਵਾਦ ਦੇ ਬਾਹਰਲੇ ਪ੍ਰਭਾਵ ਦੇ ਅਧੀਨ ਆਖਦੇ ਹਨ ਉਸੇ ਤਰ੍ਹਾਂ ਇਨ੍ਹਾਂ ਦੀ ਰਚਨਾ ਉਤੇ ਸੰਰਚਨਾਵਾਦੀ ਵਿਚਾਰਾਂ ਦਾ ਬਾਹਰੀ ਪ੍ਰਭਾਵ ਹੈ ।

ਪਰ ਉਹ ਕਹਿੰਦੇ ਹਨ ਕਿ ਇਨ੍ਹਾਂ ਰਚਨਾਵਾਂ ਦੀ ਪਰਖ ਪੜਤਾਲ ਵਿਚ ਉਹ ਇਨ੍ਹਾਂ ਦੀ ਰਚਨਾ ਤੋਂ ਬਾਹਰਲੇ ਕਿਸੇ ਨਿਯਮ ਦੇ ਲਗਾਣ ਦੀ ਮੰਗ ਨਹੀਂ ਕਰਦੇ ਅਰਥਾਤ ਉਹ ਕਹਿੰਦੇ ਹਨ ਕਿ ਇਨ੍ਹਾਂ ਉਤੇ ਸੰਰਚਨਾਵਾਦ ਦੇ ਨਿਯਮਾਂ ਨੂੰ ਲਾਗੂ ਕਰਨ ਦੀ ਲੋੜ ਨਹੀਂ । ਸੰਰਚਨਾਵਾਦ ਦਾ ਮੁਖ ਨਿਯਮ ਇਹ ਹੈ ਕਿ ਹਰ ਸੰਰਚਨਾ ਆਪਣੇ ਆਪ ਵਿਚ ਸੁਤੰਤਰ ਹੁੰਦੀ ਹੈ, ਇਸ ਦੇ ਆਪਣੇ ਹੀ ਅੰਦਰਲੇ ਵਿਧਾਨਕ ਨਿਯਮ ਹੁੰਦੇ ਹਨ ਤੇ ਇਨ੍ਹਾਂ ਵਿਚ ਪਰਿਵਰਤਨ ਆਪਣੇ ਹੀ ਨਿਯਮਾਂ ਅਨੁਸਾਰ ਹੁੰਦਾ ਹੈ ।

ਪਰ ਕੀ ਇਹ ਮਨੌਤ ਆਪਣੇ ਆਪ ਵਿਚ ਇਕ ਵਿਆਪਕ ਮਨੌਤ ਨਹੀਂ ਉਸੇ ਤਰ੍ਹਾਂ ਜਿਵੇਂ ਦ੍ਵੰਦਵਾਦੀ ਪਦਾਰਥਵਾਦ ਇਕ ਵਿਆਪਕ ਮਨੌਤ ਹੈ । ਨਿਸ਼ਕਰਸ਼ ਇਹੀ ਸਿੱਧ ਹੁੰਦਾ ਹੈ ਕਿ ਡਾਕਟਰ ਸਾਹਿਬ ਆਪਣੀ ਸਾਹਿਤਕ ਰਚਨਾ ਦੀ ਸਮੀਖਿਆ ਵਿਚ ਦਵੰਦ-ਵਾਦੀ ਪਦਾਰਥਵਾਦ ਦੀ ਮਨੌਤ ਨੂੰ ਲਾਗੂ ਕਰਨ ਤੋਂ ਇਨਕਾਰੀ ਹਨ । ਤੇ ਇਕ ਐਸੀ ਮਨੌਤ ਵੀ ਲਾਗੂ ਕਰਦੇ ਹਨ ਜੋ ਦ੍ਵੰਦਵਾਦੀ ਪਦਾਰਥਵਾਦ ਦਾ ਜੇ ਵਿਰੋਧ ਨਹੀਂ ਕਰਦੀ ਤਾਂ ਇਕ ਵਿਕਲਪ ਰੂਪ ਜ਼ਰੂਰ ਪ੍ਰਸਤੁਤ ਕਰਦੀ ਹੈ ।

ਡਾਕਟਰ ਸਾਹਿਬ ਨੇ ਇਕ ਥਾਂ ਲਿਖਿਆ ਹੈ ਕਿ ਭਾਵੇਂ ਹਰ ਰਚਨਾ ਦਾ ਤਾਣਾ (**Structure**) ਆਪਣਾ ਹੁੰਦਾ ਹੈ ਇਸ ਵਿਚ ਪੇਟਾ ਕਵੀ ਅਥਵਾ ਸਾਹਿਤਕਾਰ ਦੇ ਸੁਭਾਵ ਅਨੁਭਵ ਜਾਂ ਪ੍ਰਤਿਭਾ ਦਾ ਹੁੰਦਾ ਹੈ । ਇਉਂ ਕਹਿਕੇ ਡਾਕਟਰ ਸਾਹਿਬ ਆਪਣੇ ਦਾਅਵੇ ਨੂੰ ਇਕ ਪ੍ਰਕਾਰ ਕੱਟ ਹੀ ਦਿੰਦੇ ਹਨ । ਸਾਹਿਤਕਾਰ ਜਾਂ ਕਵੀ ਦਾ ਸੁਭਾਵ ਜਾਂ ਅਨੁਭਵ ਉਸਦੇ ਜੀਵਨ ਤੋਂ ਕੋਈ ਵੱਖਰੀ ਚੀਜ਼ ਨਹੀਂ ਹੁੰਦੀ, ਇਸ ਉਤੇ ਸਮਾਜ ਦੇ ਵੱਖ ਵੱਖ ਪੇਚਾਂ ਦਾ ਪ੍ਰਭਾਵ ਹੁੰਦਾ ਹੈ । ਜਿਵੇਂ ਡਾਕਟਰ ਸਾਹਿਬ ਆਪਣੀ ਰਚਨਾ ਵਿਚੋਂ ਹੀ ਇਹ ਦੇਖ ਸਕਦੇ ਹਨ । 'ਲਾਸਾਂ' ਤੇ 'ਤਾਰ ਤੁਪਕਾ' ਦੇ ਕਵੀ ਦੇ ਸੁਭਾਵ ਤੇ ਅਨੁਭਵ ਪਿਛਲੀਆਂ ਰਚਨਾਵਾਂ ਦੇ ਕਵੀ ਦੇ ਸੁਭਾਵ ਤੇ ਅਨੁਭਵ ਤੋਂ ਸਪਸ਼ਟ ਹੀ ਵੱਖਰੇ ਹਨ । ਤਾਂ ਕੀ ਪਹਿਲੀਆਂ ਤੇ ਪਿਛਲੇਰੀਆਂ ਰਚਨਾਵਾਂ ਦੀ ਸਮੀਖਿਆ ਵਿਚ ਸਮੀਖਿਆਕਾਰ ਇਕ ਜਾਂ ਦੂਜੀ ਨੂੰ ਬਿਲਕੁਲ ਪਰੋਖੇ ਕਰ ਸਕਦਾ ਹੈ । ਕੀ 'ਮੈਂ ਜੋ ਬੀਤ ਗਿਆ' ਦੀਆਂ ਕਵਿਤਾਵਾਂ ਦੇ ਪੇਟੇ (Texture) ਦਾ ਤਾਣਾ ਤੇ ਪਹਿਲੀਆਂ ਰਚਨਾਵਾਂ 'ਲਾਸਾਂ' ਤੇ 'ਅਧਰੈਣੀ' ਦੇ ਪੇਟੇ ਦਾ ਤਾਣਾ ਇਕ ਕਵੀ ਨਹੀਂ । ਕੀ ਇਨ੍ਹਾਂ ਰਚਨਾਵਾਂ ਦੀ ਸਮੀਖਿਆ ਸਮੇਂ ਅਸੀਂ ਇਨ੍ਹਾਂ ਦੇ ਰਚਿਤਾ ਦੇ ਸੁਭਾਵ ਤੇ ਅਨੁਭਵ ਨੂੰ ਮੂਲੋਂ ਹੀ ਪਰੋਖੇ ਕਰ ਸਕਦੇ ਹਾਂ ।

ਚਲੋ ਜੇ ਪਿਛਲੀਆਂ ਰਚਨਾਵਾਂ ਦੇ ਕਵੀ ਨੂੰ ਵੀ ਅਸੀਂ ਪਹਿਲੀਆਂ ਰਚਨਾਵਾਂ ਦੇ ਕਵੀ ਨਾਲੋਂ ਵੱਖਰਾ ਕਵੀ ਮੰਨ ਲਈਏ ਤਾਂ ਵੀ ਜਦੋਂ ਅਸੀਂ ਪਿਛਲੇਰੀਆਂ ਰਚਨਾਵਾਂ ਦੇ ਕਵੀ ਦੀਆਂ ਅੰਤਰ ਦ੍ਰਿਸ਼ਟੀਆ ਦੇ ਅੰਤਰ ਤਣਾਵਾਂ ਦੀ ਪੜਤਾਲ ਕਰਾਂਗੇ, ਜਿਹੜੀ ਉਨ੍ਹਾਂ

ਦੀ ਇਸ ਪਿਛਲੇਰੀ ਕਵਿਤਾ ਨੂੰ ਸਮਝਣ ਲਈ ਉਸੇ ਦੇ ਮਤਨੁਸਾਰ ਜ਼ਰੂਰੀ ਹੈ ਤਾਂ ਕੀ ਅਸੀਂ ਇਨ੍ਹਾਂ ਕਵਿਤਾਵਾਂ ਦੇ ਰਚਨਾ ਵਿਧਾਨ ਤੋਂ ਬਾਹਰਲੇ ਕਿਸੇ ਤੱਤ ਨੂੰ ਆਪਣੀ ਸਮੀ–ਖਿਆ ਜਾਂ ਚਰਚਾ ਵਿਚ ਨਹੀਂ ਲਿਆ ਰਹੇ ਹੋਵਾਂਗੇ ।

ਡਾਕਟਰ ਸਾਹਿਬ ਇਹ ਕਹਿ ਸਕਦੇ ਹਨ ਕਿ ਪ੍ਰਗਤਿਵਾਦੀ ਸਮੀਖਿਆ ਵਿਰੁਧ ਉਨ੍ਹਾਂ ਦੀ ਆਪੱਤੀ ਇਹ ਨਹੀਂ ਕਿ ਇਸ ਵਿਚ ਰਚਿਤਾ ਦੇ ਅਨੁਭਵ ਨੂੰ ਅੰਕਿਤ ਕੀਤਾ ਗਿਆ ਹੁੰਦਾ ਹੈ । ਉਨ੍ਹਾਂ ਦੀ ਆਪੱਤੀ ਇਹ ਹੈ ਕਿ ਰਚਿਤਾ ਦੇ ਇਸ ਅਨੁਭਵ ਦੇ ਪਿਛੇ ਕਿਸੇ ਵਾਦ ਦੇ ਪ੍ਰਭਾਵਾਂ ਨੂੰ ਵੀ ਵਿਚਾਰ ਗੋਚਰ ਕੀਤਾ ਗਿਆ ਹੁੰਦਾ ਹੈ ਤੇ ਜੇ ਇਹ ਵਾਦ ਦ੍ਵੰਦਵਾਦੀ ਪਦਾਰਥਵਾਦ ਨਹੀਂ ਅਥਵਾ ਸ਼੍ਰੇਣੀ ਸੰਘਰਸ਼ ਨੂੰ ਮੰਨਣ ਵਾਲਾ ਵਾਦ ਨਹੀਂ ਤਾਂ ਸਾਹਿਤਕ ਰਚਨਾ ਦੇ ਸੰਰਚਨਾਤਮਕ ਤੱਤਾਂ ਨੂੰ ਮੂਲੋਂ ਨਜ਼ਰ ਅੰਦਾਜ਼ ਕਰ ਦਿਤਾ ਜਾਂਦਾ ਹੈ ਤੋਂ ਉਸ ਨੂੰ ਨਿੰਦ ਦਿਤਾ ਜਾਂਦਾ ਹੈ ।

ਪਰ ਡਾਕਟਰ ਸਾਹਿਬ ਦੀ ਇਹ ਮਨੌਤ ਠੀਕ ਨਹੀਂ । ਡਾਕਟਰ ਸਾਹਿਬ ਪ੍ਰਗਤਿਵਾਦੀ ਸਮੀਖਿਆ ਦਾ ਮੁਖ ਕਾਰਜਕਾਰ ਮੈਨੂੰ ਸਮਝਦੇ ਹਨ ਪਰ ਮੈਂ ਡਾਕਟਰ ਸਾਹਿਬ ਦੀ ਰਚਨਾ ਨੂੰ, ਸ਼ਿਵ ਕੁਮਾਰ ਦੀ ਰਚਨਾ ਨੂੰ ਤੇ ਹੋਰ ਕਈ ਪੰਜਾਬੀ ਸਾਹਿਤਕਾਰਾਂ ਦੀ ਰਚਨਾ ਨੂੰ ਪ੍ਰਸ਼ੰਸਾ ਦਿਤੀ ਹੈ ਭਾਵੇਂ ਅਜੇਹੀ ਰਚਨਾ ਪਿੱਛੇ ਮੈਨੂੰ ਸ਼੍ਰੇਣੀ ਸੰਘਰਸ਼ ਦੀ ਭਾਵਨਾ ਕੰਮ ਕਰਦੀ ਪ੍ਰਤੀਤ ਨਹੀਂ ਹੋਈ ।

ਇਸ ਦਾ ਉਤਰ ਵੀ ਡਾਕਟਰ ਸਾਹਿਬ ਇਹ ਦੇ ਸਕਦੇ ਹਨ ਕਿ ਉਪਰੋਕਤ ਰਚਨਾਵਾਂ ਦੀ ਪ੍ਰਸ਼ੰਸਾ ਵਿਚ ਮੈਂ ਉਨ੍ਹਾਂ ਦੀ ਸੰਰਚਨਾ ਦੀ ਬਹੁਤੀ ਯੋਗ ਵਿਆਖਿਆ ਨਹੀਂ ਕਰਦਾ । ਕੇਵਲ ਉਪਚਾਰਕ ਪ੍ਰਸ਼ੰਸਾ ਹੀ ਕਰ ਦਿੰਦਾ ਹਾਂ। ਇਸ ਤਰ੍ਹਾਂ ਡਾਕਟਰ ਸਾਹਿਬ ਦੀ ਆਪੱਤੀ ਇਹ ਹੋ ਨਿਬੜਦੀ ਹੈ ਕਿ ਮੈਂ ਸਾਹਤਕ ਰਚਨਾ ਦਾ ਵਿਸ਼ਲੇਸ਼ਣ ਨਹੀਂ ਕਰਦਾ ਤੇ ਵਿਸ਼–ਲੇਸ਼ਣ ਵੀ ਸੰਰਚਨਾਤਮਕ ਅਰਥਾਤ ਮੈਂ ਸੰਰਚਨਾਵਾਦੀ ਨਹੀਂ । ਪਰ ਜਦੋਂ ਡਾਕਟਰ ਸਾਹਿਬ ਮੇਰੇ ਕਵਿਤਾ ਦੀ ਛੰਦ ਰੂਪ ਦੀ ਅਨਿਵਾਰਤਾ ਦੇ ਮਤ ਨੂੰ ਨਿੰਦਦੇ ਹਨ ਤਾਂ ਉਨ੍ਹਾਂ ਦੀ ਆਪੱਤੀ ਹੋਰ ਰੂਪ ਧਾਰਨ ਕਰ ਲੈਂਦੀ ਹੈ । ਉਨ੍ਹਾਂ ਦੀ ਆਪੱਤੀ ਇਹ ਹੋ ਜਾਂਦੀ ਹੈ ਕਿ ਮੇਰੇ ਛੰਦ (ਸਰੰਚਨਾ) ਬਾਰੇ ਵਿਚਾਰ ਠੀਕ ਨਹੀਂ ਅਧੂਰੇ ਹਨ, ਪੁਰਾਤਨ ਭਾਵੀ ਹਨ, ਕਿ ਜੋ ਵਿਕਾਸ ਛੰਦ ਰੂਪ ਦੀ ਮਾਨਤਾ ਬਾਰੇ ਪਿਛਲੇ ਸੌ ਜਾਂ ਪੰਜਾਹ ਸਾਲਾਂ ਵਿਚ ਹੋਇਆ ਹੈ ਮੈਂ ਉਸ ਨੂੰ ਪਰੋਖੇ ਕਰ ਦਿੰਦਾ ਹਾਂ । ਇਸੇ ਕਾਰਨ ਉਨ੍ਹਾਂ ਨੇ ਮੇਰੀ ਚੇਤਨਾ ਨੂੰ ਮਧਕਾਲੀਨ ਕਿਹਾ ਹੈ ।

ਸੱਚੀ ਗੱਲ ਤਾਂ ਇਹ ਹੈ ਕਿ ਡਾਕਟਰ ਹਰਿਭਜਨ ਸਿੰਘ ਨੂੰ ਸਮਾਜਵਾਦ ਤੇ ਇਸ ਦੇ ਸਿਧਾਂਤ ਦ੍ਵੰਦਵਾਦੀ ਪਦਾਰਥਵਾਦ ਨੂੰ ਮੰਨਣ ਵਿਚ ਸੰਕੋਚ ਹੈ, ਪੱਛਮੀਂ ਜਗਤ ਦੇ ਬਹੁਤੇ ਬੁਧੀਜੀਵੀਆਂ ਵਾਕੁਰ ਜਿਹੜੇ ਸਮਾਜਵਾਦ ਨੂੰ ਸਵੀਕਾਰ ਨਹੀਂ ਕਰਦੇ ਤੇ ਪੂੰਜੀਵਾਦ ਨਾਲ ਵੀ ਅਸੰਤੁਸ਼ਟ ਹਨ, ਕਈ ਕਿਸਮ ਦੇ ਵਿਚਕਾਰਲੇ ਰਸਤੇ ਢੂੰਡਦੇ ਹਨ । ਡਾ: ਹਰਿਭਜਨ ਸਿਘ ਵੀ ਉਨ੍ਹਾਂ ਵਿਚ ਹੀ ਸ਼ਾਮਿਲ ਹਨ ।

3.

ਸਮੱਸਿਆ ਡਾਕਟਰ ਹਰਿਭਜਨ ਸਿੰਘ ਦੀ ਇਹ ਹੈ ਕਿ ਉਨ੍ਹਾਂ ਨੂੰ ਸੰਰਚਨਾਵਾਦ ਦੀ

ਭ੍ਰਾਂਤੀ ਵਿਚੋਂ ਕਿਵੇਂ ਕੱਢਿਆ ਜਾਵੇ ਤੇ ਇਹ ਸਪਸ਼ਟ ਕੀਤਾ ਜਾਵੇ ਕਿ ਕਵਿਤਾ ਜਾਂ ਸਾਹਿਤ ਦਾ ਮੰਡਲ ਇਸ ਦੇ ਰਚਿਤਾ ਵਿਅਕਤੀ ਤਕ ਸੀਮਿਤ ਨਹੀਂ ਹੁੰਦਾ। ਕਾਰਨ ਇਹ ਹੈ ਕਿ ਮਨੁਖ ਜਾਂ ਵਿਅਕਤੀ ਦੀ ਆਪਣੇ ਆਪ ਵਿਚ ਹੋਂਦ ਕੋਈ ਨਹੀਂ ਹੁੰਦੀ। ਮਨੁਖ, ਮਨੁਖ ਹੀ ਸਮਾਜ ਦੇ ਪ੍ਰਸੰਗ ਵਿਚ ਹੁੰਦਾ ਹੈ, ਨਹੀਂ ਤਾਂ ਉਹ ਬਣਮਾਣੂੰ ਹੈ। ਸਮਾਜਵਾਦ ਤੋਂ ਪਹਿਲੀਆਂ ਭਾਵਨਾਵਾਂ ਤੇ ਵਿਚਾਰ ਭਾਵੇਂ ਅਰਸਤੂ ਦੇ ਸਮੇਂ ਤੋਂ ਮਨੁਖ ਨੂੰ ਸਮਾਜਕ ਜੀਵ ਮੰਨਦੇ ਆਏ ਹਨ ਉਨ੍ਹਾਂ ਨੇ ਮਨੁਖ ਨੂੰ ਸਮਾਜ ਦਾ ਇਕ ਅਖੰਡ ਅੰਗ ਨਹੀਂ ਮੰਨਿਆ। ਉਨ੍ਹਾਂ ਨੇ ਸਮਾਜ ਨੂੰ ਕਿਸੇ ਪ੍ਰਕਾਰ ਦੇ ਸਮਝੌਤੇ ਦਾ ਰੂਪ ਸਮਝਿਆ ਹੈ ਜੋ ਮਨੁਖਾਂ ਵਿਚ ਕਿਸ ਸਮੇਂ ਹੋਇਆ। ਮਨੁਖ ਦਾ ਸਮਾਜ ਵਿਚ ਰਹਿਣਾ ਕਿਸੇ ਸਮਝੌਤੇ ਦਾ ਪਰਿਣਾਮ ਨਹੀਂ ਇਹ ਉਸ ਦੀ ਭਾਵੀ ਹੈ ਉਸ ਦੇ ਜੀਵਨ ਦਾ ਪ੍ਰਸੰਗ ਹੈ। ਮਨੁਖ ਸਮਾਜ ਤੋਂ ਬਿਨਾਂ ਇਕੱਲਾ ਜੀ ਤਾਂ ਸਕਦਾ ਹੈ ਵਣ ਤ੍ਰਿਣ ਖਾ ਕੇ ਪਰ ਉਸ ਨਾਲ ਉਹ ਮਨੁਖ ਨਹੀਂ ਅਖਵਾ ਸਕਦਾ। ਕਵਿਤਾ ਜਾਂ ਸਾਹਿਤਕ ਰਚਨਾ ਵਿਚ ਮਨੁਖ ਇਕ ਸਮਾਜਕ ਜੀਵ ਬਣ ਕੇ ਵਿਚਰਦਾ ਹੈ ਇਕ ਬਣਮਾਣੂੰ ਬਣ ਕੇ ਨਹੀਂ। ਹਰੇਕ ਸਾਹਿਤਕ ਕਿਰਤ ਵਿਚ ਉਸਦੇ ਸਮਾਜਕ ਪ੍ਰਸੰਗ ਨਹਿਤ ਹੁੰਦੇ ਹਨ। ਤੇ ਥੋੜੇ ਜਿਹੇ ਯਤਨ ਨਾਲ ਹੀ ਉਹ ਪ੍ਰਸੰਗ ਪ੍ਰਗਟ ਹੋ ਜਾਂਦੇ ਹਨ। ਅੱਜ ਦੇ ਯੁਗ ਵਿਚ ਸਮਾਜਵਾਦ ਦੀ ਚੜ੍ਹਤ ਦਾ ਫਲਸਰੂਪ ਕੋਈ ਵਿਅਕਤੀ ਆਪਣੇ ਆਤਮਾ ਦੇ ਪੂੰਜੀਵਾਦੀ ਜਾਂ ਭੂਪਵਾਦੀ ਪ੍ਰਸੰਗਾਂ ਨੂੰ ਖੁਲ੍ਹ ਕੇ ਨਹੀਂ ਮੰਨਦਾ। ਇਨ੍ਹਾਂ ਪ੍ਰਸੰਗਾਂ ਨੂੰ ਉਹ ਕਈ ਕਿਸਮ ਦੇ ਭ੍ਰਾਂਤੀ ਰੂਪ ਦਿੰਦਾ ਹੈ। ਡਾਕਟਰ ਹਰਿਭਜਨ ਸਿੰਘ ਵੀ ਅਜੇਹੇ ਇਕ ਭ੍ਰਾਂਤੀ ਰੂਪ ਦਾ ਸ਼ਿਕਾਰ ਹਨ।

ਇਨ੍ਹਾਂ ਭ੍ਰਾਂਤੀ ਰੂਪਾਂ ਦੇ ਦੋ ਬਹੁਤ ਬਲਵਾਨ ਰੂਪ ਰਾਸ਼ਟਰਵਾਦ ਤੇ ਧਾਰਮਿਕ ਨਿਸ਼ਠਾ ਹਨ। ਡਾਕਟਰ ਹਰਿਭਜਨ ਸਿੰਘ ਦੀ ਧਾਰਮਿਕ ਨਿਸ਼ਠਾ ਪਤਾ ਨਹੀਂ ਆਪਣੇ ਆਪ ਵਿਚ ਕਿਤਨੀ ਦ੍ਰਿੜ ਹੈ, ਪਰ ਉਨ੍ਹਾਂ ਨੇ ਇਸ ਨੂੰ ਮਾਰਕਸਵਾਦ ਦੇ ਟਾਕਰੇ ਵਿਚ ਲਿਆ ਖੜੀ ਕੀਤਾ ਹੈ। ਇਸ ਤਰ੍ਹਾਂ ਉਨ੍ਹਾਂ ਨੇ ਸਾਹਿਤਕ ਆਲੋਚਨਾ ਵਿਚ ਮਾਰਕਸਵਾਦੀ ਪ੍ਰਭਾਵਾਂ ਦਾ ਟਾਕਰਾ ਧਾਰਮਿਕ ਪ੍ਰਭਾਵਾਂ ਨਾਲ ਕਰਨ ਦਾ ਯਤਨ ਵੀ ਕੀਤਾ ਹੈ। ਇਉਂ ਲਗਦਾ ਹੈ ਜਿਵੇਂ ਉਨ੍ਹਾਂ ਨੂੰ ਸੰਰਚਨਾਵਾਦ ਦਾ ਸੰਸਾਰਕ ਰੂਪ ਮਾਰਕਸਵਾਦ ਦੇ ਟਾਕਰੇ ਵਿਚ ਪ੍ਰਯਾਪਤ ਬਲ ਵਾਲਾ ਨਹੀਂ ਪ੍ਰਤੀਤ ਹੋਇਆ। ਨਹੀਂ ਤਾਂ ਉਨ੍ਹਾਂ ਦੀ ਸਾਰੀ ਚਰਚਾ ਵਿਚ ਇਹ ਲੋੜ ਨਹੀਂ ਸੀ ਕਿ ਉਹ ਮਾਰਕਸਵਾਦੀ ਮਹਾਂ-ਦ੍ਰਿਸ਼ਟੀ ਦੇ ਟਾਕਰੇ ਵਿਚ ਧਾਰਮਿਕ ਮਹਾਂ-ਦ੍ਰਿਸ਼ਟੀ ਨੂੰ ਲਿਆ ਖੜਾ ਕਰਦੇ।

ਕਿਸੇ ਸਾਹਿਤਕ ਰਚਨਾ ਦੇ ਸੰਰਚਨਾਤਮਕ ਵਿਧਾਨ ਨੂੰ ਦ੍ਵੰਦਵਾਦੀ ਪਦਾਰਥਵਾਦੀ ਦ੍ਰਿਸ਼ਟੀ ਕਿਸ ਤਰ੍ਹਾਂ ਦੇਖਦੀ ਹੈ ਇਸ ਬਾਰੇ ਚਰਚਾ, ਆਪਣੀ ਸਮੀਖਿਆ ਦੇ ਪ੍ਰਸੰਗ ਦੇ ਦੇ, ਮੈਂ ਕਿਸੇ ਹੋਰ ਲੇਖ ਵਿਚ ਕਰਨ ਦਾ ਯਤਨ ਕਰਾਂਗਾ। oo

[ ਪਿੰਡ ਤੇ ਡਾਕਘਰ ਦਾਖਾ, ਜ਼ਿਲਾ ਲੁਧਿਆਣਾ ]

ਸ. ਸ. ਮੀਸ਼ਾ



ਸਾਹਿਤ ਅਕਾਡਮੀ ਨੇ ਇਸ ਵਰ੍ਹੇ ਸ. ਸ. ਮੀਸ਼ਾ ਦੀ ਕਾਵਿ ਪੁਸਤਕ 'ਕੱਚ ਦੇ ਵਸਤਰ' ਨੂੰ ਸਰਵੋਤਮ ਪੰਜਾਬੀ ਕਿਰਤ ਦਾ ਪੁਰਸਕਾਰ ਦੇ ਕੇ ਉਸਦਾ ਸਨਮਾਨ ਕੀਤਾ ਹੈ। ਮੀਸ਼ਾ ਨੂੰ ਨਵੀਂ ਪੀੜ੍ਹੀ ਦੇ ਪੰਜਾਬੀ ਕਵੀਆਂ ਵਿਚ ਉੱਘਾ ਸਥਾਨ ਪ੍ਰਾਪਤ ਹੈ। ਉਸਦੀ ਕਵਿਤਾ ਵਿਚ ਭਾਵਾਂ ਦੀ ਸੂਖਮਤਾ ਦੇ ਨਾਲ ਨਾਲ ਵਿਚਾਰਾਂ ਦਾ ਸੰਘਣਾਪਨ ਵੀ ਵੇਖਣ ਵਿਚ ਆਉਂਦਾ ਹੈ ਜੋ ਉਸਦੇ ਸਮਕਾਲੀ ਦੂਸਰੇ ਕਵੀਆਂ ਵਿਚ ਪ੍ਰਾਪਤ ਨਹੀਂ। ਇਸ ਤਰ੍ਹਾਂ ਉਹ ਇਕ ਚਿੰਤਕ-ਕਵੀ ਮੰਨਿਆ ਜਾ ਸਕਦਾ ਹੈ। ਸ਼ਾਇਦ ਏਸੇ ਕਰਕੇ ਸੀ ਸੰਤ ਸਿੰਘ ਸੇਖੋਂ ਨੇ ਉਸਨੂੰ ਸਿਆਣਪਵਾਦੀ ਕਵੀ ਕਿਹਾ ਸੀ। ਪਰ ਮੀਸ਼ੇ ਦੀ ਇਹ ਸਿਆਣਪ ਸਾਹਿਤਕ ਖੇਤਰ ਵਿਚ ਹੀ ਨਹੀਂ ਸਗੋਂ ਵਿਵਿਹਾਰਕ ਖੇਤਰ ਵਿਚ ਵੀ ਆਪਣਾ ਪ੍ਰਗਟਾ ਕਰਦੀ ਹੈ। ਫਲਸਰੂਪ ਉਹ ਇਕੋ ਸਮੇਂ ਸਭ ਪ੍ਰਕਾਰ ਦੇ ਵਿਰੋਧੀ ਹਲਕਿਆਂ ਵਿਚ ਸਵੀਕ੍ਰਿਤੀ ਪ੍ਰਾਪਤ ਕਰ ਸਕਦਾ ਹੈ। ਸਾਹਿਤ ਅਕਾਦਮੀ ਦਾ ਇਹ ਪੁਰਸਕਾਰ ਉਸਦੀ ਕਲਾ ਦੇ ਨਾਲ ਨਾਲ ਉਸਦੇ ਇਸ ਸਿਆਣਪਵਾਦੀ ਸੁਭਾਅ ਦੀ ਵੀ ਪ੍ਰਾਪਤੀ ਸਮਝਿਆ ਜਾਣਾ ਚਾਹੀਦਾ ਹੈ। ਅਸੀਂ ਉਸਨੂੰ ਉਸਦੀ ਪ੍ਰਾਪਤੀ ਉਤੇ ਮੁਬਾਰਕਬਾਦ ਦਿੰਦੇ ਹਾਂ।

[ ਸੰਪਾਦਕ ]

# ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਦੀਆਂ ਪੰਜਾਬੀ ਪ੍ਰਕਾਸ਼ਨਾਵਾਂ

## ਸਾਹਿਤਕ ਖੋਜ ਤੇ ਆਲੋਚਨਾ

1. ਭਾਈ ਵੀਰ ਸਿੰਘ : ਜੀਵਨ, ਸਮਾਂ ਤੇ ਰਚਨਾ (ਸੰਪਾਦਕ: ਡਾ. ਸੁਰਿੰਦਰ ਸਿੰਘ ਕੋਹਲੀ ਅਤੇ ਡਾ. ਹਰਨਾਮ ਸਿੰਘ ਸ਼ਾਨ) ਮੁੱਲ : 24 ਰੁਪਏ
2. ਭਾਈ ਵੀਰ ਸਿੰਘ ਸੰਦਰਭ-ਕੋਸ਼ (ਸੰਪਾਦਕ : ਡਾ. ਵਿਸ਼ਵਾਨਾਥ ਤਿਵਾੜੀ) ਮੁੱਲ : 36 ਰੁਪਏ
3. ਪਿਆਰੇ ਜ਼ੀਓ (ਭਾਈ ਵੀਰ ਸਿੰਘ ਦੀਆਂ ਚੋਣਵੀਆਂ ਚਿੱਠੀਆਂ) (ਸੰਪਾਦਕ : ਡਾ. ਵਿਸ਼ਵਾ ਨਾਥ ਤਿਵਾੜੀ) ਮੁੱਲ : 25 ਰੁਪਏ
4. ਸਾਹਿਤਯ ਦਰਪਨ (ਅਨੁਵਾਦਕ : ਪ੍ਰੋ. ਦੂਨੀ ਚੰਦ) ਮੁੱਲ : 30 ਰੁਪਏ
5. ਪੰਜਾਬੀ ਸਾਹਿਤ ਦਾ ਇਤਿਹਾਸ (ਸੰਪਾਦਕ : ਡਾ. ਸੁਰਿੰਦਰ ਸਿੰਘ ਕੋਹਲੀ) ਭਾਗ ਪਹਿਲਾ, ਮੁੱਲ : 30 ਰੁਪਏ ਭਾਗ ਦੂਜਾ, ਮੁੱਲ : 12 ਰੁਪਏ
6. ਪੁਰਾਤਣ ਪੰਜਾਬੀ ਵਾਰਤਕ (ਸੰਪਾਦਕ : ਡਾ. ਸੁਰਿੰਦਰ ਸਿੰਘ ਕੋਹਲੀ) ਮੁੱਲ : 15 ਰੁਪਏ
7. ਪੰਜਾਬੀ ਸਾਹਿਤ ਕੋਸ਼ (ਸੰਪਾਦਕ: ਡਾ. ਸੁਰਿੰਦਰ ਸਿੰਘ ਕੋਹਲੀ) ਭਾਗ ਪਹਿਲਾ ਮੁੱਲ : 24 ਰੁਪਏ, ਭਾਗ ਦੂਜਾ ਮੁੱਲ : 22 ਰੁਪਏ 50 ਪੈਸੇ

## ਗੁਰਮਤਿ ਸਾਹਿਤ

1. ਗੁਰੂ ਨਾਨਕ : ਜੀਵਨ, ਦਰਸ਼ਨ ਤੇ ਕਾਵਿ ਕਲਾ (ਸੰਪਾਦਕ : ਡਾ. ਸੁਰਿੰਦਰ ਸਿੰਘ ਕੋਹਲੀ) ਮੁੱਲ : 30 ਰੁਪਏ
2. ਗੁਰੂ ਨਾਨਕ ਦਾ ਸ਼ਾਹਕਾਰ : ਜਪੁਜੀ (ਡਾ. ਹਰਨਾਮ ਸਿੰਘ ਸ਼ਾਨ) ਮੁੱਲ : 36 ਰੁਪਏ
3. ਪਰਮ ਪੁਰਖ ਗੁਰੂ ਨਾਨਕ ਪਾਤਸ਼ਾਹ (ਮਹਾਂ ਕਾਵਿ) (ਇੰਦਰਜੀਤ ਸਿੰਘ ਤੁਲਸੀ) ਮੁੱਲ : 30 ਰੁਪਏ
4. ਕਰਾਂਤੀਕਾਰ ਗੁਰੂ ਨਾਨਕ (ਡਾ: ਵਿਸ਼ਵਾ ਨਾਥ ਤਿਵਾੜੀ) ਮੁੱਲ : 15 ਰੁਪਏ
5. ਬਾਬਾ ਫਰੀਦ : ਜੀਵਨ, ਸਮਾਂ ਅਤੇ ਰਚਨਾ (ਸੰਪਾਦਕ : ਡਾ. ਸੁਰਿੰਦਰ ਸਿੰਘ ਕੋਹਲੀ) ਮੁੱਲ : 36 ਰੁਪਏ
6. ਗੁਰੂ ਤੇਗ ਬਹਾਦਰ : ਜੀਵਨ, ਸਮਾਂ ਅਤੇ ਰਚਨਾ (ਸੰਪਾਦਕ : ਡਾ. ਸੁਰਿੰਦਰ ਸਿੰਘ ਕੋਹਲੀ) ਮੁੱਲ : 40 ਰੁਪਏ
7. ਬਾਣੀ ਗੁਰੂ ਤੇਗ ਬਹਾਦਰ : ਵਿਸ਼ਾ ਤੇ ਕਲਾ (ਸੰਪਾਦਕ : ਸ. ਰਾਮ ਸਿੰਘ) ਮੁੱਲ : 20 ਰੁਪਏ

## ਪੰਜਾਬੀ ਭਾਸ਼ਾ ਤੇ ਭਾਸ਼ਾ ਵਿਗਿਆਨ

1. ਪੰਜਾਬੀ ਭਾਸ਼ਾ ਦਾ ਵਿਕਾਸ (ਪ੍ਰੋ: ਦੂਨੀ ਚੰਦ) ਮੁੱਲ : 10 ਰੁਪਏ
2. ਪੰਜਾਬੀ ਭਾਸ਼ਾ ਦਾ ਵਿਆਕਰਣ (ਪ੍ਰੋ: ਦੂਨੀ ਚੰਦ) ਮੁੱਲ : 15 ਰੁਪਏ
3. ਗੁਰਮੁਖੀ ਲਿੱਪੀ ਦਾ ਜਨਮ ਤੇ ਵਿਕਾਸ (ਸ. ਜੀ.ਬੀ. ਸਿੰਘ) ਮੁੱਲ : 15 ਰੁਪਏ
4. ਪੰਜਾਬੀ ਮੁਹਾਵਰਾ ਕੋਸ਼ (ਪ੍ਰੋ: ਸਾਹਿਬ ਸਿੰਘ ਅਤੇ ਡਾ. ਤਾਰਨ ਸਿੰਘ) ਮੁੱਲ : 20 ਰੁਪਏ
5. ਪੰਜਾਬੀ ਅਖਾਣ ਕੋਸ਼ (ਸੰਗ੍ਰਹਿਕਾਰ : ਹੈਡਮਾਸਟਰ ਮਹਿਤਾਬ ਸਿੰਘ) ਮੁੱਲ : 16 ਰੁਪਏ

[11 ਫਰਵਰੀ ਤੋਂ 11 ਮਾਰਚ ਤਕ ਪੁਸਤਕ ਵਿਕਰੇਤਾਵਾਂ ਅਤੇ ਲਾਇਬਰੇਰੀਆਂ ਨੂੰ ਵਿਸ਼ੇਸ਼ ਵਾਧੂ ਕਮਿਸ਼ਨ ਦਿਤਾ ਜਾਵੇਗਾ]

**ਸਕੱਤਰ, ਪਬਲੀਕੇਸ਼ਨ ਬਿਓਰੋ, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ**

ਜਗਤਾਰ

## ਉਹ ਸਿਰਫ਼ ਮੁਸਕਰਾਉਂਦਾ ਹੈ

ਉਸਦਾ ਜ਼ੁਰਮ ਕੋਈ ਨਹੀਂ ਸੀ
ਉਸਦੀ ਖ਼ਤਾ ਸਿਰਫ਼ ਏਨੀ ਸੀ
ਕਿ ਉਸਨੇ ਦੇਸ਼ ਦੇ ਸਭ ਤੋਂ ਖ਼ੂਬਸੂਰਤ ਸ਼ਹਿਰ ਵਿਚ ਬਣੇ
ਵਿਸ਼ਵ-ਵਿਦਿਆਲੇ ਵਿਚ ਪੜ੍ਹਦਿਆਂ
ਅਪਣੇ ਸਹਿ--ਪਾਠੀਆਂ ਤੇ ਦੋਸਤਾਂ ਨਾਲ
ਕੈਫ਼ੇ ਵਿਚ ਕੌਫ਼ੀ ਦੀਆਂ ਚੁਸਕੀਆਂ ਲੈਂਦਿਆਂ
ਹੋਸਟਲਾਂ ਦੇ ਤੰਗ ਕਮਰਿਆਂ ਵਿਚ ਜਾਮ ਲਹਿਰਾਉਂਦਿਆਂ
ਢਾਬਿਆਂ ਦੀਆਂ ਲੰਗੜੀਆਂ ਕੁਰਸੀਆਂ ਤੇ ਕੜੱਕ ਚਾਹ ਪੀਂਦਿਆਂ
ਪ੍ਰੋਫੈਸਰਾਂ ਦੇ ਪ੍ਰਭਾਵਹੀਣ ਚਿਹਰਿਆਂ ਵਰਗੇ ਬੈਂਚਾਂ 'ਤੇ ਬੈਠਕੇ
'ਮਾਰਕਸ' ਤੇ 'ਮਾਓ ਸੀ ਤੁੰਗ' ਤੋਂ ਲੈ ਕੇ 'ਚੀ' ਤੇ 'ਫੈਨਿਨ' ਤਕ ।
'ਕੀਟਸ' ਤੇ 'ਯੇਟਸ' ਤੋਂ ਲੈ ਕੇ, 'ਪਾਬਲੋ' ਤੋਂ 'ਫ਼ੈਜ਼' ਤਕ।
'ਮਾਈਕਲੈਂਜਲੋ' ਤੇ ਰੋਦਾਂ ਤੋਂ ਲੈ ਕੇ 'ਗੋਗਾਂ' ਤੇ 'ਪਿਕਾਸੋ' ਤਕ,
ਸਭ ਨੂੰ ਡਿਸਕਸ ਕੀਤਾ ਸੀ।
ਕਿਤੇ ਸਹਿਮਤੀ ਪਰਗਟਾਈ ਸੀ ਤੇ ਕਿਤੇ ਅਸਹਿਮਤੀ।
ਉਹਨਾਂ ਵਿਚੋਂ ਕੁਝ ਕੁ ਜਿਗਰੀ ਯਾਰਾਂ ਨਾਲ
ਘਰ ਦੀਆਂ ਤੰਗੀਆਂ ਦਾ ਰੋਣਾ ਰੋਇਆ ਸੀ
ਇਕ ਖ਼ੂਬਸੂਰਤ ਕੁੜੀ ਦੀਆਂ ਲੰਮੀਆਂ-ਕਾਲੀਆਂ ਜ਼ੁਲਫਾਂ ਬਾਰੇ
ਨਿੱਕੀਆਂ ਨਿੱਕੀਆਂ ਚਾਨਣ ਭਰੀਆਂ ਗੱਲਾਂ ਕੀਤੀਆਂ ਸਨ
ਤੇ ਕਦੇ ਕਦੇ ਦਿਲ ਦੇ ਹੁੱਸੜ ਤੋਂ ਤੰਗ ਪੈ ਕੇ
ਮਿਰਜ਼ੇ ਦੀਆਂ ਸੱਦਾਂ ਲਾਈਆਂ ਸਨ।
ਫੇਰ ਉਹ ਖ਼ੂਬਸੂਰਤ ਸ਼ਹਿਰ ਛੱਡਣ ਪਿੱਛੋਂ
ਜਦੋਂ ਰੋਜ਼ਗਾਰ-ਦਫ਼ਤਰਾਂ ਦੇ ਦਰਵਾਜ਼ੇ ਖਟਖਟਾਉਣ 'ਤੇ ਵੀ
ਕੋਈ ਦਰਵਾਜ਼ਾ ਨਾ ਖੁੱਲਿਆ ਤਾਂ ਉਸਨੇ ਪਿਉ ਦਾ ਹੱਥ ਵਟਾਉਣਾ ਸ਼ੁਰੂ ਕਰ ਦਿੱਤਾ!
ਕੁਝ ਵਰ੍ਹਿਆਂ ਪਿੱਛੋਂ, ਇਕ ਦਿਨ ਡੂੰਘੇ ਸੋਤੇ
ਉਹਨਾਂ ਵਿਚੋਂ ਅਚਾਨਕ ਕੁਝ ਮਿੱਤਰ ਆ ਗਏ
ਉਸਨੇ ਘਰ ਦੀ ਕੱਢੀ ਦਾਰੂ ਨਾਲ
ਉਹਨਾਂ ਨੂੰ ਦੇਸੀ ਖਾਣਾ ਖੁਆਇਆ।
ਨਿਘਿਆਂ ਬਿਸਤਰਿਆਂ ਵਿਚ ਨਿੱਘੀਆਂ ਨਿੱਘੀਆਂ ਗੱਲਾਂ ਕੀਤੀਆਂ
ਇਹ ਉਸਦੀ ਖ਼ਤਾ ਸੀ ?
ਦੋਸਤੀ ਦਾ ਸਵਾਗਤ ? ਜਾਂ ਮਹਿਮਾਨ ਨਵਾਜ਼ੀ ?
ਪਰ ਉਸ ਨੂੰ ਸਰਕਾਰ ਦਾ,

ਸਭ ਤੋਂ ਖ਼ਤਰਨਾਕ ਦੁਸ਼ਮਣ ਸਮਝਿਆ ਗਿਆ ।
ਜਦੋਂ ਉਸਦਾ ਰੀਮਾਂਡ ਲੈਣ ਲਈ
ਉਸਨੂੰ ਹਾਕਮ ਦੇ ਸਾਂਵੇਂ ਪੇਸ਼ ਕੀਤਾ ਗਿਆ
ਤਾਂ ਉਸਨੇ ਚੀਕ ਕੇ ਕਿਹਾ,
'ਹਜ਼ੂਰ ਮੇਰੇ ਜਿਸਮ 'ਤੇ ਹੋਰ ਕਿਹੜੇ ਆਰਟ ਦੀ ਮਸ਼ਕ ਬਾਕੀ ਹੈ ?
ਜ਼ਰਾ ਪਿੱਠ ਤਾਂ ਵੇਖੋ
ਤੇਜ਼ ਉਸਤਰੇ ਨਾਲ ਪਿਕਾਸੋ ਦੇ ਚਿਤਰਾਂ ਨੂੰ
ਮਾਤ ਪਾਇਆ ਗਿਆ ਹੈ ।
ਸ਼ਾਇਦ ਤਬਲਾ ਵਾਦਕ 'ਕ੍ਰਿਸ਼ਨ ਮਹਾਰਾਜ' ਨੇ
ਕਦੇ ਏਨਾ ਅਭਿਆਸ ਨਾ ਕੀਤਾ ਹੋਵੇ
ਜਿੰਨਾ ਇਹਨਾਂ ਮੇਰੇ ਸਿਰ ਤੇ ਰਿਆਜ਼ ਕੀਤਾ ਹੈ ।
ਮੇਰੀਆਂ ਲੱਤਾਂ ਉੱਤੇ
ਲਾਠੀ ਦੇ ਗ਼ਜ਼ ਨਾਲ, ਰਾਤ ਭਰ ਸੁਰੰਗੀ ਵਜਾਉਂਦੇ ਰਹੇ ਹਨ ।
ਮੈਥੋਂ, ਕਦੇ ਮੋਰ ਦਾ, ਕਦੇ ਮੁਰਗੇ ਦਾ ਤੇ ਕਦੇ ਕੁੱਤੇ ਦਾ
ਪਾਰਟ ਕਰਵਾਇਆ ਗਿਆ ਹੈ ।
ਹਜ਼ੂਰ, ਹੀਟਰਾਂ ਦੇ ਦਰਸ਼ਕਾਂ ਵਿਚਕਾਰ
ਮੈਂ ਭੰਗੜੇ ਤੋਂ ਕਥਾਕਲੀ ਤਕ ਸਭ ਨਾਚ ਨੱਚੇ ਹਨ ।
ਰਾਤ ਭਰ ਮੈਨੂੰ ਪੂਰੇ ਦਾ ਪੂਰਾ
'ਦੀਵਾਨਿ-ਚਰਕੀਂ' ਸੁਣਾਇਆ ਗਿਆ ਹੈ ।
ਹੋਰ ਕਿਹੜੇ ਆਰਟ ਦੀ ਮਸ਼ਕ ਬਾਕੀ ਹੈ ?
ਹਜ਼ੂਰ ਹੋਰ ਕਿਹੜੇ ਆਰਟ ਦੀ ਮਸ਼ਕ ਬਾਕੀ ਹੈ ??'
ਹਾਕਮ ਨੇ ਉਸਦੀਆਂ ਅੱਖਾਂ ਵਿਚ
ਬੜੀ ਹੀ ਨੀਝ ਨਾਲ ਵੇਖਿਆ ਤੇ ਮੁਸਕਰਾਇਆ
ਕੁਝ ਲਿਖਿਆ ਤੇ ਬਿਸਰਾਮ-ਕਮਰੇ ਵਿਚ ਚਲਾ ਗਿਆ ।
ਤੁਰੰਤ ਹੀ ਉਸਨੂੰ
ਪਾਗਲ ਖਾਨੇ ਦੇ ਸਭ ਤੋਂ ਖ਼ਤਰਨਾਕ ਵਾਰਡ ਵਿਚ ਭੇਜਿਆ ਗਿਆ
ਅਜ ਕੱਲ੍ਹ ਡਾਕਟਰ ਕਹਿੰਦੇ ਹਨ
ਕਿ 'ਆਰਟ ਦੀਆਂ ਪੁਸਤਕਾਂ ਪੜ੍ਹ ਪੜ੍ਹ
ਉਸਦਾ ਦਿਮਾਗ ਚਲ ਵਸਿਆ ਹੈ ।'
ਨਰਸਾਂ ਨੂੰ ਉਸਦੀ ਜਵਾਨੀ 'ਤੇ ਤਰਸ ਆਉਂਦਾ ਹੈ ।
ਹੁਣ ਜਦੋਂ ਮਨੋਵਿਗਿਆਨੀ ਉਸਨੂੰ ਸਵਾਲ ਪੁਛਦੇ ਹਨ
ਤਾਂ ਉਹ ਬੋਲਦਾ ਨਹੀਂ, ਸਿਰਫ਼ ਮੁਸਕਰਾਉਂਦਾ ਹੈ !
ਸਿਰਫ਼ ਮੁਸਕਰਾਉਂਦਾ ਹੈ ।

OO

[ਗੌਰਮਿੰਟ ਕਾਲਿਜ, ਹੁਸ਼ਿਆਰਪੁਰ]

ਪ੍ਰੀਤਮ ਬੇਲੀ

# ਦੋ ਕਵਿਤਾਵਾ

## ਹੋਲੀ

ਰੰਗਾਂ ਦੀ ਅਮੀਰੀ ਇਸੇ ਵਿਚ ਹੈ
ਕਿ ਮਨੁੱਖ ਹਰ ਰੰਗ ਨੂੰ ਪਛਾਣਦਾ ਹੈ ;
ਰੰਗਾਂ ਦੀ ਗ਼ਰੀਬੀ ਇਸੇ ਵਿਚ ਹੈ
ਕਿ ਮਨੁੱਖ ਦੀ ਨਜ਼ਰ ਦੇ ਮੁਹਤਾਜ ਹਨ ।

ਰੰਗਾਂ ਦਾ ਜਾਦੂ
ਕੁਦਰਤ ਦੇ ਸਦਕੇ,
ਕਰਤਾ ਦੇ ਸਦਕੇ,
ਬੰਦੇ ਦੇ ਹੱਥਾਂ ਦੀ ਮਿਹਨਤ ਦੇ ਸਦਕੇ ।

ਪਰ ਰੰਗਾਂ ਦਾ ਇਕ ਫ਼ਰੇਬ ਵੀ ਹੁੰਦਾ ਹੈ
ਜਿਹਨੂੰ ਉਹੀ ਸੱਚ ਮੰਨਦੇ ਹਨ
ਜੋ ਅਨਜਾਣ ਹੁੰਦੇ ਹਨ,
ਤੇ ਜਾਂ ਫਿਰ ਰੰਗਾਂ ਦੇ ਉਹ ਪਾਰਖੂ
ਜੋ ਰੰਗਾਂ ਦਾ ਵਪਾਰ ਕਰਦੇ ਹਨ
ਤੇ ਬੇਈਮਾਨ ਹੁੰਦੇ ਹਨ;
ਕਾਲੇ ਨੂੰ ਚਿੱਟਾ
ਤੇ ਚਿੱਟੇ ਨੂੰ ਕਾਲਾ ਕਰਨ ਵਾਲੇ
ਅਕਸਰ
ਉਹਨਾਂ ਬੇਈਮਾਨਾਂ ਦੇ ਮਹਿਮਾਨ ਹੁੰਦੇ ਹਨ !

ਗੱਲ ਰੰਗਾਂ ਦੀ ਹੈ
ਸਾਡੇ ਰੰਗਾਂ ਦੀ ਹੈ
ਆਓ ! ਅੱਜ ਹੋਲੀ ਖੇਡ ਕੇ
ਆਪਣੇ ਹੀ ਕਪੜੇ ਖ਼ੂਬ ਰੰਗ ਲਈਏ,
ਕੋਈ ਚੋਰ
ਸਾਡੇ ਰੰਗ ਚੁਰਾ ਕੇ ਨਾ ਲੈ ਜਾਏ !

oo

## ਮੇਰੀ ਬੱਚੀ ਦਾ ਭਗਵਾਨ

ਮੇਰੀ ਬੱਚੀ ਭਗਵਾਨ ਕ੍ਰਿਸ਼ਨ ਨੂੰ ਅਮਰ ਮੰਨਦੀ ਸੀ ।
ਤੇ ਜਦ ਮੈਂ ਉਹਨੂੰ ਦੱਸਿਆ
ਕਿ ਭਗਵਾਨ ਕ੍ਰਿਸ਼ਨ ਦੀਆਂ ਅਸਥੀਆਂ

ਪੁਰੀ ਦੇ ਇਕ ਪੁਰਾਤਨ ਮੰਦਰ ਵਿਚ
ਇਕ ਮੂਰਤੀ 'ਚ ਇਕਤ੍ਰਿੱਤ ਹਨ
ਤਾਂ ਉਹਨੇ ਪੁਛਿਆ,
'ਕੀ ਭਗਵਾਨ ਵੀ ਗੁਜ਼ਰ ਜਾਂਦੇ ਹਨ ?'
ਤੇ ਉਹਦੀ ਨੀਝ
ਕਿਧਰੇ ਦੂਰ ਜਾ ਕੇ ਗੱਡੀ ਗਈ।
ਉਸ ਦਿਨ ਤੋਂ
ਮੇਰੀ ਬੱਚੀ ਦਾ ਭਗਵਾਨ
ਅਕਾਲ, ਅਮੂਰਤ, ਅਜੂਨੀ, ਸੈਭੰ ਹੋ ਗਿਆ !
ਲੋਕ ਜੰਮਦੇ ਹਨ,
ਜਿਉਂਦੇ ਹਨ,
ਮਰ ਜਾਂਦੇ ਹਨ।
ਭਗਵਾਨ ਪ੍ਰਗਟ ਹੁੰਦੇ ਹਨ,
ਜੀਵਨ ਚੋਜ ਰਚਾਂਦੇ ਹਨ,
ਚਲੇ ਜਾਂਦੇ ਹਨ।

ਮੇਰੀ ਬੱਚੀ ਦਾ ਇਕ ਭਰਮ ਟੁੱਟਾ,
ਮੈਂ ਖ਼ੁਸ਼ ਸਾਂ।
ਪਰ ਮੇਰੀ ਬੱਚੀ ਦਾ ਇਕ ਵਿਸ਼ਵਾਸ ਟੁੱਟਾ,
ਮੈਂ ਦੁਖੀ ਸਾਂ।

oo

[27/432 ਆਜ਼ਾਦ ਨਗਰ, ਜੈ ਪ੍ਰਕਾਸ਼ ਰੋਡ, ਅੰਧੇਰੀ (ਵੈਸਟ), ਬੰਬਈ—58]

ਮੁਖ਼ਤਾਰ ਗਿੱਲ

# ਅੰਨ੍ਹੀ ਗੁਫ਼ਾ

ਅਜੀਬ ਰੁੱਤ ਆਈ ਹੈ ।

ਗ਼ਮਗੀਨ ਹਵਾ ਸੜ੍ਹਿਹਾਂਦ ਚੁੱਕੀ ਫਿਰ ਰਹੀ ਹੈ । ਬਿਨ ਪੱਤਰੇ ਰੁੱਖ ਹਨ ਤੇ ਬਿਨਾਂ ਆਲ੍ਹਣਿਓਂ ਪੰਛੀ । ਚੁੰਝਾਂ 'ਚ ਚੋਗ ਭਰੀ ਟੁੰਡ ਮੁਰੁਡ ਰੁੱਖਾਂ ਕੋਲੋਂ ਆਪਣੇ ਬੋਟ ਮੰਗ ਰਹੇ ਹਨ । ਕਾਲੇ ਅਸਮਾਨ ਦੇ ਬੱਦਲਾਂ ਵਿਚ ਬਹਿਸ਼ਤ ਭਰੀ ਹੈ । ਡਰਦਾ ਸੂਰਜ ਲੁਕਣ ਲੁਕਣ ਕਰ ਰਿਹਾ ਹੈ । ਕਿਸੇ ਵੱਡੇ ਸਾਰੇ ਖੋਲ ਨੇ ਅਚਾਨਕ ਇਸ ਧਰਤੀ ਨੂੰ ਢੱਕ ਲਿਆ ਸੀ । ਹੱਸਦੀ ਖੇਡਦੀ ਤੇ ਕਲੋਲਾਂ ਕਰਦੀ ਜੰਤਾ ਨੂੰ ਇਕ ਅੰਨ੍ਹੀ ਗੁਫ਼ਾ ਵਿਚ ਬੰਦ ਕਰ ਦਿਤਾ ਗਿਆ । ਇਸ ਵਿਚੋਂ ਨਿਕਲਣ ਲਈ ਲੋਕਾਈ ਹੱਥ ਪੈਰ ਮਾਰ ਰਹੀ ਹੈ ਪਰ ਦਰਵਾਜ਼ਾ ? ਸਰਦਲਾਂ ਵਿਚ ਸੰਗੀਨਾਂ ਉਗ ਆਈਆਂ ਤੇ ਜ਼ਹਿਰੀਲੀਆਂ ਸੰਗੀਨਾਂ ਉਤੋਂ ਦੀ ਤੁਰ ਕੇ ਬਾਹਰ ਆਉਣਾ - ਕਿਸੇ ਦੇ ਵੀ ਵੱਸ ਦੀ ਗੱਲ ਨਹੀਂ ਸੀ ਜਾਪਦੀ ।

ਸੰਘਣੇ ਕਾਲੇ ਹਨ੍ਹੇਰੇ ਨੇ ਸਭ ਕੁਝ ਆਪਣੀ ਬੁੱਕਲ ਵਿਚ ਲੈ ਲਿਆ । ਬਾਹਰ ਨਾ ਸਿਸਕੀ ਸੁਣੀ ਜਾ ਸਕਦੀ ਸੀ ਨਾ ਹਾਉਕਾ । ਅੱਥਰੂ ਵਗੇ ਭਾਵੇਂ ਹੋਣ ਪਰ ਦਿਸ ਨਹੀਂ ਸਕਦੇ । ਲੰਮੇ ਵੈਣਾਂ ਦੀ ਪੀੜਾ ਮਹਿਸੂਸ ਕਰਨ ਵਾਲੇ ਮੰਨ ਡੁੱਬ ਗਏ ਸਨ ! ਮੇਰੇ ਕੋਲ ਹੱਥ ਹਨ - ਕਲਮ ਹੈ ਪਰ ਕਾਗਜ਼ ਤੇ ਉਭਰ ਆਈਆਂ ਸੰਗੀਨਾਂ ਉਹਨਾਂ ਤੇ ਕਿਵੇਂ ਲਿਖਾਂ ? ਜ਼ਬਾਨ ਹੈ ਪਰ ਬੋਲ ਗੁੰਗੇ ਕਰ ਦਿਤੇ ਗਏ ਹਨ । ਅੱਖਾਂ ਹਨ ਪਰ ਵੇਖਣ ਦੀ ਹਿੰਮਤ ਨਹੀਂ ਪੈਂਦੀ ! ਮੈਨੂੰ ਕੁਦਰਤ ਵਲੋਂ ਇਕ ਵਰਦਾਨ ਮਿਲਿਆ - ਗੂੰਗੇ ਬੋਲਾਂ ਨੂੰ ਸ਼ਬਦ ਦੇ ਸਕਣ ਦਾ ਅਤੇ ਅੰਨ੍ਹੀਆਂ ਅੱਖਾਂ ਨੂੰ ਨਜ਼ਰ । ਪਰ ਸਿਰਫ਼ ਅੰਨ੍ਹੀ ਗੁਫ਼ਾ ਵਿਚ ਹੀ - ਇਹਨਾਂ ਸ਼ਬਦਾਂ ਵਿਚ ਨਾ ਤਾਂ ਜ਼ਹਿਰੀ ਸੰਗੀਨ ਖੁਭ ਸਕਦੀ ਹੈ ਤੇ ਨਾ ਹੀ ਕੋਈ ਦੈਂਤੀ ਕਾਲਾ ਹੱਥ ਮੇਰੀ ਨਜ਼ਰ ਨੂੰ ਆਪਣੀ ਮੁੱਠੀ ਵਿਚ ਘੁੱਟ ਸਕਦਾ ਹੈ । ਪਰ ਸੀ ਮੇਰਾ ਵਹਿਮ ।

...ਤੇ ਲਓ ਹਾਜ਼ਰੀਨ ! ਮੈਂ ਤੁਹਾਨੂੰ ਆਪਣੇ ਦੇਸ਼ ਦੇ ਨੇਤਾਵਾਂ ਵਾਂਗ ਹੋਰ ਉਲ-ਝਾਈ ਨਹੀਂ ਰੱਖਣਾ ਚਾਹੁੰਦਾ ਕਿਉਂਕਿ ਨਾਇਕ ਵੀ ਤੁਸੀਂ ਜੇ ਅਤੇ ਕਿੱਸਾ ਵੀ ਤੁਹਾਡਾ ਹੀ ਹੈ । ਨਿੱਕੇ ਹੁੰਦਿਆਂ ਸੁਣਦੇ ਤੇ ਪੜ੍ਹਦੇ ਆਏ ਹਾਂ, ਤੁਸੀਂ ਵੀ ਅਤੇ ਮੈਂ ਵੀ - ਭਾਵੇਂ ਗੱਲ ਬੜੀ ਪੁਰਾਣੀ ਹੈ । ਸਾਡਾ ਦੇਸ਼ ਰਿਸ਼ੀਆਂ ਮੁਨੀਆਂ ਦੀ ਧਰਤੀ ਹੈ (ਸੀ ?) — ਦੇਵੀ ਦੇਵਤਿਆਂ ਦਾ ਇਥੇ ਕੋਈ ਘਾਟਾ ਕਦੀ ਵੀ ਨਹੀਂ ਰਿਹਾ ਤੇ ਜਿਸ ਦੇਵੀ ਮਾਤਾ ਦੀ ਤੁਸੀਂ ਨੌਂ ਦਸ ਪਤਝੜਾਂ ਅਤੇ ਬਹਾਰਾਂ ਦੇ ਸੁੱਕੇ ਪੱਤਿਆਂ ਅਤੇ ਫੁੱਲਾਂ ਦੇ ਹਾਰ ਬਣਾ ਪੂਜਾ ਕਰਦੇ ਰਹੇ ਸੀ - ਅਚਾਨਕ ਹੀ ਉਸਦਾ ਰੂਪ ਵਿਗੜਨਾ ਸ਼ੁਰੂ ਹੋ ਗਿਆ । ਮਾਤਾ ਬੜੀ ਡਰਾਉਣੀ ਤੇ ਭਿਆਨਕ ਮੂਰਤੀ ਵਿਚ ਬਦਲਦੀ ਜਾ ਰਹੀ ਸੀ ਪਰ ਇਹ ਮੂਰਤੀ ਦੀ ਚੀਚੀ ਘੁੰਮਦੀ ਸੀ ਤੇ ਚੀਚੀ ਉਤੇ ਘੁੰਮ ਰਿਹਾ ਚੱਕਰ, (ਸ਼ਾਇਦ ਕੱਲ ਦਾ ਮਿਥਿਹਾਸ ਇਹਨੂੰ ਕੀ ਆਖੇ

ਜਦੋਂ ਅੱਜ ਦਫਨ ਕੀਤਾ ਗਿਆ ਇਹ ਇਤਿਹਾਸਕ ਸੱਚ ਹੈ) ਤੇ ਚੱਕਰ ਨੂੰ ਘੁੰਮਦੇ ਰੱਖਣ ਲਈ ਜ਼ੋਰ ਲਾ ਰਹੇ ਰਾਜ ਦਰਬਾਰੀ ਤੇ ਹੋਰ ਕਾਰਿੰਦੇ। ਇਸ ਚੱਕਰ ਹੇਠ ਪਿਸ ਰਹੇ ਅਸੀਂ ਤੁਸੀਂ - ਨਾਲ ਹੀ ਘੁੰਮ ਰਹੀ ਸੀ ਹਾ ਹਾ ਕਾਰ ਕੁਰਲਾਹਟ ਤੇ ਹਾਉਕੇ ਹਾੜ੍ਹੇ...।

ਅਚਾਨਕ ਇਸ ਚੱਕਰ ਵਿਚੋਂ ਮੈਂ ਡਿਗ ਪਿਆ (ਮਾਫ਼ੀ ਮੰਗ ਕੇ ਨਹੀਂ) ਉਸੇ ਵਰਦਾਨ ਦੀ ਬਦੌਲਤ ਜੋ ਮੈਨੂੰ ਅਚਾਨਕ ਮਿਲਿਆ ਸੀ। ਹੁਣ ਮੇਰੀ ਨੰਗੀ ਅੱਖ ਦੀ ਰੌਸ਼ਨੀ ਵਾਪਰ ਰਹੇ ਅਣਸੁਖਾਵੇਂ ਦ੍ਰਿਸ਼ ਜਾਂ ਸੁਖਾਵੇਂ ਦ੍ਰਿਸ਼ ਨੂੰ ਵੇਖ ਸਕਦੀ ਹੈ। ਉਤਰਾਂ ਤਾਂ ਭਾਵੇਂ ਸਾਰਾ ਜ਼ੁਲਮ ਤੁਸੀਂ ਸਹਿ ਰਹੇ ਹੋ ਪਰ ਫੇਰ ਵੀ ਮੈਨੂੰ ਥੋੜੀ ਜਿਹੀ ਰਿਐਤ ਤਾਂ ਦੇ ਦਿਓ ਤਾਂ ਕਿ ਮੈਂ ਆਪ ਜੀ ਨੂੰ ਸਾਰਾ ਕੁਝ ਦਿਖਾ ਕੇ ਆਪਣੇ ਲੇਖਕ ਹੋਣ ਦਾ ਭਰਮ ਪਾਲ ਸਕਾਂ।

ਪਿਆਰੇ ਦਰਸ਼ਕੋ ! ਤੁਹਾਡੇ ਇਲਜ਼ਾਮ ਸਿਰ ਮੱਥੇ। ਮੈਂ ਹੋਰ 'ਨਹੀਂ' ਉਲਝਾਉਂਦਾ ਮੈਂ ਵੀ ਤਾਂ ਆਪਣੀ ਅੰਨ੍ਹੀ ਅੱਖ ਦੀ ਰੌਸ਼ਨੀ ਨਾਲ ਤੁਹਾਨੂੰ ਕੁਝ ਹੀ ਵਾਪਰ ਰਹੀਆਂ ਇੱਕਾ ਦੁੱਕਾ ਘਟਨਾਵਾਂ ਦਿਖਾਉਣੀਆਂ ਹਨ। ਬਾਕੀ ਤਾਂ ਤੁਸੀਂ ਆਪ ਹੀ ਸਿਆਣੇ ਜੇ ਆਪਣੇ ਆਪ ਮਹਿਸੂਸ ਕਰ ਲਓਗੇ ਕਿਉ ਕਿ ਦੇਰ ਬਾਅਦ ਮੇਰਾ ਵਾਹ ਸਿਆਣੇ ਤੇ ਚੰਗੇ ਅਕਲ-ਮੰਦ ਲੋਕਾਂ ਨਾਲ ਪਿਆ ਹੈ ਅਤੇ ਮੇਰਾ ਵਿਸ਼ਵਾਸ ਹੈ ਕਿ ਤੁਸੀਂ ਇਸ ਸਭ ਤੋਂ ਦੂਰ ਰਹਿ ਕੇ ਵੀ ਦੂਰ ਨਹੀਂ ਰਹਿ ਸਕੇ ਹੋਵੋਗੇ।

ਪਹਿਲਾਂ ਪਹਿਲ ਤਾਂ ਮੈਂ ਵੀ ਹਨ੍ਹੇਰੇ ਵਿਚ ਭਟਕ ਚਲਿਆ ਸੀ ਪਰ ਕਿਸੇ ਦਿਆਲੂ ਹੱਥਾਂ ਮੈਨੂੰ ਇਸ ਮੀਨਾਰ (ਖੰਡਰ) 'ਤੇ ਲਿਆ ਬਿਠਾਇਆ।

ਲਗਦੈ ਮਾਹੌਲ ਕੁਝ ਜ਼ਿਆਦਾ ਹੀ ਉਦਾਸ ਬਣਦਾ ਜਾ ਰਿਹਾ — ਹਾਜ਼ਰੀਨ। ਕੁਝ ਸ਼ਿਅਰੋ ਸ਼ਾਇਰੀ ਹੋ ਜਾਏ ਭਾਵੇਂ ਇਸੇ ਘੁਟਣ ਅਤੇ ਦਹਿਸ਼ਤ ਵਿਚੋਂ ਪੈਦਾ ਹੋਈ ਹੋਵੇ ਤੇ ਲਓ ਮੈਂ ਆਪਣੇ ਹੀ ਮਿਤਰ ਦਾ ਸ਼ੇਅਰ ਅਰਜ਼ ਕਰਦਾ ਹਾਂ :

"ਇਹ ਵੀ ਸ਼ਾਇਦ ਮੇਰਾ ਆਪਣਾ ਵਹਿਮ ਹੈ, ਕੋਈ ਦੀਵਾ ਜਗੇਗਾ ਮੇਰੀ ਕਬਰ ਤੇ
ਜੇ ਹਵਾ ਇਹ ਰਹੀ ਕਬਰਾਂ ਉਤੇ ਤਾਂ ਕੀ ਸਭ ਘਰਾਂ 'ਚ ਦੀਵੇ ਬੁਝੇ ਰਹਿਣਗੇ"।

ਉਹ ਵੇਖੋ ਸਾਹਮਣਾ ਘਰ। ਹੈਂ ! ਤੁਸੀਂ ਤਾਂ ਉਹਨੂੰ ਘਰ ਮੰਨਣ ਤੋਂ ਇਨਕਾਰੀ ਲਗਦੇ ਜੇ। ਹਾਂ ਤੁਸੀਂ ਹੀ ਸਚੇ ਜੇ - ਨਾ ਚੁਲ੍ਹੇ ਅੱਗ ਹੈ — ਨਾ ਆਕਾਸ਼ ਨੂੰ ਧੂੰਆਂ ਉਠਦਾ ਤੇ ਨਾ ਹੀ ਦੀਵਾ ਜਗ ਰਿਹਾ ਚਲੋ ਹਨ੍ਹੇਰੇ ਚ' ਡੁੱਬੀ ਛੰਨ ਜਾਂ ਝੁੱਗੀ ਸਹੀ।

ਜਿਸ ਹਸਰਤ ਨਾਲ ਇਹ ਛੰਨ ਬਣੀ ਸੀ ਤੁਸੀ ਨਹੀਂ ਜਾਣਦੇ।
ਇਕ ਮਮਤਾ ਨੇ ਮਿੱਟੀ ਗੋ ਗੋ ਨਿੱਕੀ ਨਿੱਕੀ ਕੰਧ ਬਣਾਈ ਸੀ। ਕੰਧ ਵਿਚ ਦੀਵਾ ਰੱਖਣ ਲਈ ਇਕ ਦੁਆਖਾ ਬਣਾਇਆ – ਤਸਵੀਰਾਂ ਟੰਗਣ ਲਈ ਮਿੱਟੀ ਦੀ ਬੰਨੀ, ਵਹੁਟੀ ਦੇ ਹਾਰ-ਸ਼ਿਗਾਰ ਵੇਖਣ ਲਈ ਕੰਧ ਵਿਚ ਸ਼ੀਸ਼ੇ ਦੀ ਚਿੱਪਰ ਗੱਡੀ ਸੀ।

ਜੁਆਨ ਜਜ਼ਬੇ ਹੱਥੀਂ ਛਾਲੇ ਪੁਆ ਪੁਆ ਸਰਕੜਾ ਤੇ ਕਾਨੇ ਲਿਆਉਂਦੇ ਰਹੇ ਸਨ। ਚਿਤ ਕਾਹਲਾ ਸੀ – ਮੰਨ ਆਕਾਸ਼ੀਂ ਦੁੜੰਗੇ ਮਾਰਦਾ ਸੀ ਕਿਹੜੇ ਵੇਲੇ ਉਹ ਆ ਜਾਏ। ਪਰੀਆਂ ਦੇ ਦੇਸ਼ ਦੀ ਸ਼ਹਿਜ਼ਾਦੀ।

ਪਿੰਡ ਦੇ ਇੱਕਾ ਦੁੱਕਾ ਘਰਾਂ ਨੂੰ ਛਡ ਕੇ ਬਾਕੀ ਸਭ ਇਹੋ ਜਿਹੀਆਂ ਛੰਨਾਂ ਹੀ ਹਨ

ਸਿਰਫ਼ ਚੌਧਰੀ ਦੇ ਘਰ ਦੀ ਕੱਚੀਆਂ ਕੰਧਾਂ ਅਤੇ ਬਾਲੇ ਸ਼ਤੀਰਾਂ ਵਾਲੀ ਛੱਤ ਹੈ। ਜਾਂ ਫਿਰ ਫੀਰੋਜ਼ੀ ਚਾਮੜ੍ਹੀ ਨੇ ਆਪ ਕੱਚੀਆਂ ਇੱਟਾਂ ਪਾ ਕੰਧਾਂ ਸਿਰੇ ਚਾੜ੍ਹੀਆਂ ਸਨ ਜਾਂ ਰਾਤ ਬਰਾਤੇ ਬੇਲੇ ਵਿਚੋਂ ਰੁਖਾਂ ਦੇ ਟਾਹਣ ਵੱਢ ਛੱਤ ਪਾਈ ਸੀ।

ਸਹਿਬਾਨ ! ਉਸ ਜਿਸ ਛੰਨ ਦੀ ਮੈਂ ਗੱਲ ਕਰ ਰਿਹਾਂ - ਜ਼ਰਾ ਗਹੁ ਨਾਲ ਸੁਣੋ ਅਤੇ ਵੇਖੋ ਕੀ ਇਕ ਬੜਾ ਬੀਮਾਰ ਜਿਹਾ ਆਕਾਰ ਬੈਠਾ ਨਜ਼ਰ ਨਹੀਂ ਆਉਂਦਾ ? ਹੈ, ਤਾਂ ਇਸ ਛੰਨ ਦੀ ਮਾਲਕਣ ਮੇਰਾ ਭਾਵ ਘਰ ਵਾਲੀ ਨਹੀਂ – ਵਿਆਹ ਦੇ ਗੁਆਹ 'ਘਰ ਵਾਲੀ' ਤਾਂ ਨਹੀਂ ਨਾ ਬਣਾ ਸਕਦੇ ? ਤਾਂ ਵੀ ਉਹਦੀ ਦੁੱਖ ਸੁੱਖ ਦੀ ਸਾਥਣ ਤਾਂ ਹੈ।

ਉਹ ਜਦੋਂ ਹਉਕੇ ਲੈਂਦੀ ਹੈ ਨਾਲ ਹੀ ਉਹਦੇ ਚਾਂਦੀ ਦੇ ਮੋਟੇ ਮੋਟੇ ਗਹਿਣੇ ਛਣਕ ਪੈਂਦੇ ਹਨ ਪਰ ਇਹ ਛਣਕਾਰ ਉਹਦੇ ਮਾਲਕ ਦੀ ਲਗਾਤਾਰ ਹਾਏ ਹਾਏ...ਉਏ। ਬੋਹੜੀ ਉਏ...ਵਿਚ ਗੁਆਚ ਕੇ ਰਹਿ ਜਾਂਦੀ ਹੈ। ਇਹੋ ਦ੍ਰਿਸ਼ ਤੁਸੀਂ ਛੱਪੜ ਲਾਗਲੀ ਪਿਆਰੂ ਦੀ ਛੰਨ ਵਿਚੋਂ – ਫੀਰੋਜ਼ੀ ਚਾਮੜੀ ਦੇ ਕੋਠੇ ਵਿਚੋਂ ਵੀ ਅਤੇ ਕੁਝ ਹੋਰ ਛੰਨਾਂ ਢਾਰਿਆਂ ਵਿਚੋਂ ਵੇਖ ਸਕਦੇ ਹੋ।

ਉਹ ਸਾਹਮਣੀ ਧੁਆਂਖੀ ਗਈ ਛੰਨ ਪੀਰੂ ਲਈ ਬਣੀ ਸੀ ਜਿਸ ਵਿਚ ਉਸ ਆਪਣੀ ਨਵੀਂ ਵਹੁਟੀ ਨਾਲ ਰਹਿਣਾ ਸੀ। ਸਾਰੇ ਦਿਨ ਦੀ ਹੱਡ ਭੰਨਵੀਂ ਮੁਸ਼ੱਕਤ ਦੀ ਥਕਾਵਟ ਛੰਨ 'ਚ ਵੜਦਿਆਂ ਇਕੋ ਮੁਸਕਰਾਹਟ ਤੇ ਪੰਜੇਬਾਂ ਦੀ ਸੰਗੀਤਕ ਟੁਣਕਾਰ ਨਾਲ ਦੂਰ ਹੋ ਜਾਂਦੀ। ਫਿਰ ਉਹ ਆਪਣੀ ਦੁਨੀਆਂ ਵਿਚ ਲੁਕ ਜਾਂਦੇ...ਛੰਨ ਇਕ ਸ਼ੀਸ਼ ਮਹਿਲ ਬਣ ਜਾਂਦੀ - ਪੀਰੂ ਮਹਾਰਾਜਾ ਤੇ ਨਾਇਤਾਂ ਮਹਾਰਾਣੀ। ਸਾਰੀ ਰਾਤ ਪਰੀਆਂ ਦੇ ਦੇਸ਼ ਵਿਚ ਘੁੰਮਦੇ - ਵੰਨ ਸਵੰਨਾ ਖਾਂਦੇ ਤੇ ਪਹਿਨਦੇ। ਹੱਸਦੇ ਖੇਡਦੇ ਤੇ ਚਹਿਚਹਾਉਂਦਿਆਂ ਨੂੰ ਕਿਸੇ ਜ਼ਾਲਮ ਪੰਜੇ ਆ ਦਬੋਚਿਆ।

ਪਏ ਵੀ ਨਾ ਅਚਨਚੇਤੀ ਸੀ - ਪਹੁ ਫੁੱਟਣ ਤੋਂ ਪਹਿਲਾਂ ਪਹਿਲਾਂ ਮੂੰਹ ਮਨ੍ਹੇਰੇ ਟਰੱਕ ਵਿਚੋਂ ਉਤਰੇ ਅਤੇ ਜਿਹੜਾ ਜਿਹੜਾ ਕਾਬੂ ਆਇਆ ਵਿਚ ਸੁੱਟ ਲਿਆ - ਉਹਨਾਂ ਸੋਚਿਆ ਵਗਾਰ ਲਈ ਫੜੇ ਹੋਣੇ ਨੇ ਅੱਗੇ ਵਾਂਗ - ਉਹਨਾਂ ਨੂੰ ਸਿਰਫ ਦਿਹਾੜੀ ਟੁੱਟ ਜਾਣ ਦਾ ਸੰਸਾ ਲਗਾ ਹੋਇਆ ਸੀ ਪਰ ਦੁਪਹਿਰ ਤੋਂ ਪਹਿਲਾਂ ਪਹਿਲ ਤਸੀਲੇ ਵੱਢ ਟੁੱਕ ਘੱਤਿਆ। ਹੁਣ ਸਿਰਫ ਛੰਨਾਂ ਵਿਚੋਂ ਹਾਏ ਹਾਏ ਦੀ ਆਵਾਜ਼ ਆ ਰਹੀ ਸੀ।

ਪਿੰਡ ਵਾਲੇ ਬੇਲਿਆਂ ਅਤੇ ਕਮਾਦਾਂ ਆਦਿ ਵਿਚ ਲੁਕਿਆਂ ਨੂੰ ਰੋਟੀ ਦੇ ਆਏ ਸਨ। ਬੱਚੇ ਅਤੇ ਬੁੱਢੇ ਠੇਰੇ ਦੁਬਕੇ ਸੀ। ਹਰ ਪਾਸੇ ਖ਼ਤਰਾ ਸੀ। ਦਹਿਸ਼ਤ ਅਤੇ ਡਰ ਸਦਕੇ ਕਿਸੇ ਘਰ ਨੇ ਲੋਅ ਨਹੀਂ ਸੀ ਕੀਤੀ।

ਪੀਰੂ ਦੀ ਹਾਏ ਹਾਏ ਦੇ ਕੋਲੋਂ ਹੀ ਉਹਦੀ ਨਵੀਂ ਵਹੁਟੀ ਉੱਠੀ ਤੇ ਉਹਦੇ ਸਰਹਾਣਿਉਂ ਇਕ ਤਹਿਦਾਰ ਕੰਬਲ ਚੁੱਕ ਮੁਆਤਾ ਲਾ ਪਿਠ ਫੇਰ ਲਈ।

ਕੰਧ 'ਚ ਗੱਡੇ ਸ਼ੀਸ਼ੇ ਦੀ ਚਿਪਰ ਵਿਚੋਂ ਉਹ ਬਲ ਰਹੇ ਇਸ ਸਿਵੇ ਵਿਚ ਆਪਣਾ ਸਾਰਾ ਕੁਝ ਸੜ ਅਤੇ ਖਤਮ ਹੁੰਦਾ ਵੇਖਦੀ ਰਹੀ ਤੇ ਫਿਰ ਨਿੱਕੀ ਜਿਹੀ ਰਾਖ ਦੀ ਢੇਰੀ ਬਣ ਕੇ ਰਹਿ ਗਈ।

ਇਸ ਅਜੀਬ ਤੇ ਖਾੜਕੂ ਵਿਦਰੋਹ ਨੇ ਹਨ੍ਹੇਰੇ ਤੇ ਜਿੱਤ ਪ੍ਰਾਪਤ ਕਰ ਲਈ ਅਤੇ ਕੁਝ ਪਲਾਂ ਵਾਸਤੇ ਝੁੱਗੀਆਂ ਲਿਸ਼ਕ ਪਈਆਂ ।

ਲਾਜ਼ਮੀ ਸਿਖਿਆ ਲਈ ਵੇਲੇ ਦੀ ਸਰਕਾਰ ਨੇ ਪਿੰਡ ਪਿੰਡ ਸਕੂਲ ਖੋਹਲਣੇ ਸਨ ।

ਇਲਾਕੇ ਦੇ ਵਿਧਾਇਕ ਦੀਆਂ 'ਜੇਬੀ ਵੋਟਾਂ' ਹੋਣ ਕਰਕੇ ਇਸ ਪਿੰਡ ਵੀ ਸਕੂਲ ਖੁਲ੍ਹ ਗਿਆ ।

ਝੁੱਗੀਆਂ ਦੇ ਬਾਹਰ ਰੜੇ ਸਕੂਲ ਲਗਦਾ ਸੀ । ਸਕੂਲ ਦੇ ਦੋ ਤਿੰਨ ਰਜਿਸਟਰ ਘੀਰੂ ਦੀ ਛੰਨ ਵਿਚ ਰੱਖ ਦਿਤੇ ਜਾਂਦੇ ਸਨ । ਹੋਰ ਸਕੂਲ ਦਾ ਕੁਝ ਨਹੀਂ ਸੀ ।

ਉਹ ਸਾਹਮਣੇ ਮਾਸਟਰ ਘਾਹ 'ਤੇ ਬੈਠਾ ਹੈ । ਅੱਜ ਕਿਸੇ ਮੰਜੀ ਨਹੀਂ ਅਜੇ ਤਕ ਲਿਆਕੇ ਦਿੱਤੀ ।

ਉਹਦੇ ਅੱਗੇ ਪੰਜ ਸੱਤ ਮੁੰਡੇ ਕੁੜੀਆਂ ਵੀ ਘਰੋਂ ਲੈ ਕੇ ਆਏ ਬੋਰਿਆਂ 'ਤੇ ਬੈਠੇ ਸਨ ।

ਸੀਂਢ ਵਗਦੇ - ਲਿਬੜੇ ਮੂੰਹ ਵਾਲੇ ਚੀਥੜਿਆਂ 'ਚ ਢਕੇ 'ਭਾਰਤ ਮਾਂ ਭਾਰਤ ਮਾਂ ਅਸੀਂ ਤੇਰੇ ਬਾਲਕ ਹਾਂ'...ਪਾਠ ਨੂੰ ਰੱਟਾ ਲਾ ਰਹੇ ਸਨ ।

ਮਾਸਟਰ ਚੌਧਰੀ ਨੂੰ ਕੋਠਾ ਪਾ ਦੇਣ ਲਈ ਕਈ ਵਾਰ ਮਿਲਿਆ ਸੀ ਪਰ ਉਸਦਾ ਜੁਆਬ ਹਮੇਸ਼ਾਂ ਹੁੰਦਾ - 'ਮਾਸਟਰ । ਇਹ ਸਕੂਲ ਤਾਂ ਵੋਟਾਂ ਤਕ ਬਣਿਆ ਹੈ – ਫਿਰ ਕਿੰਨ੍ਹੇ ਇਥੇ ਆਉਣਾ - ਨਾਲੇ ਇਹ ਪੜ੍ਹਨ ਵਾਲੀਆਂ ਜਿਣਸਾਂ ਨੇ । ਸੂਰ ਮਾਰਨ ਤੇ ਫ਼ਸਲਾਂ ਖਰਾਬ ਕਰਨ ਨੂੰ ਸ਼ੇਰ ਆ...ਇਹਨਾਂ ਪੜ੍ਹ ਕੇ ਕਿਹੜਾ...।'

ਮਾਸਟਰ ਦੀ ਚਿੰਤਾ ਦਾ ਰੰਗ ਅੱਜ ਕੁਝ ਵੱਖਰਾ ਹੈ । ਅੱਗੇ ਤਾਂ ਆਟੇ ਤੇਲ ਲੂਣ ਅਤੇ ਕਪੜੇ ਲੱਤੇ ਦੇ ਬੜਾਂ ਮਾਰੇ ਫ਼ਿਕਰ ਹੁੰਦੇ ਸਨ। ਘਰ ਦੇ ਗੁਜ਼ਾਰੇ ਦੇ ਫਿਕਰ ਤੋਂ ਮਾਰੂ ਫਿਕਰ ਉਚ ਅਧਿਕਾਰੀਆਂ ਵਲੋਂ ਹੁਕਮ ਹੋਇਆ ਸੀ ਕਿ ਪਰਸੋਂ ਦੂਸਰੇ ਅਧਿਆਪਕ ਸਾਥੀਆਂ ਨਾਲ ਦੇਸ਼ ਦੇ ਸ਼ਹਿਜ਼ਾਦੇ ਨੂੰ 'ਖੁਸ਼ ਆਮਦੀਦ' ਕਹਿਣ ਹਵਾਈ ਅੱਡੇ ਤੇ ਫਿਰ ਟਰੱਕਾਂ ਵਿਚ ਚੜ੍ਹ ਤਸੀਲੇ ਡਰੇਨ ਕੌਮ ਨੂੰ ਸਮਰਪਿਤ ਕਰਦਿਆਂ ਵੇਖਣ ਜਾਣਾ ਪੈਣ ਦਾ ਸੀ ।

ਬਲਾਕ ਸਿਖਿਆ ਅਧਿਕਾਰੀ ਅਗਾਂਹ ਵਧੂ ਵਿਚਾਰਧਾਰਾ ਦਾ ਸਾਹਿਤ ਪੜ੍ਹਨ ਕਰਕੇ ਅਤੇ ਲੋਕ ਸਾਹਿਤ ਰਚਣ ਕ ਰਕੇ ਪਹਿਲਾਂ ਹੀ ਲਗਦਾ ਸੀ । ਕਿਉਂਕਿ ਅਧਿਕਾਰੀ ਦੇ ਇਕ ਨਜਾਇਜ਼ ਕੰਮ ਤੋਂ ਇਕ ਅਧਿਆਪਕਾ ਨੂੰ ਉਸ ਬਚਾਇਆ ਸੀ – ਇਹ ਦੂਸਰਾ ਕਾਰਨ ਸੀ । ਬੀ. ਈ. ਓ. ਕਈ ਵਾਰ ਏ. ਸੀ. ਆਰ, ਉਤੇ 'ਨਕਸਲੀ' ਲਿਖ ਦੇਣ ਦੀ ਧਮਕੀ ਵੀ ਦੇ ਚੁੱਕਾ ਸੀ ।

ਕੁਝ ਦਿਨ ਪਹਿਲਾਂ ਸਕੂਲਾਂ 'ਚੋਂ ਦੁੱਧ ਇਕੱਠਾ ਕਰਕੇ 'ਸ਼੍ਰਮਦਾਨੀ' ਯੁਵਕਾਂ ਲਈ ਪਹੁੰਚਾਣ ਦੀ ਡੀਊਟੀ ਵੀ ਉਸੇ ਦੀ ਲਾਈ ਗਈ ਸੀ । ਇਹ ਸਜ਼ਾ ਇਸ ਕਰਕੇ ਵੀ ਮਿਲੀ ਸੀ ਕਿ ਸਿਰਫ ਉਹ ਹੀ ਛੰਨਾਂ ਦੇ ਬੱਚਿਆਂ ਦੇ ਮੂੰਹੋਂ ਦੁਧ ਖੋਹ ਕੇ ਨਹੀਂ ਸੀ ਲਿਆ ਸਕਿਆ ਸਿਰਫ ਆਪਣੀ ਗਾਂ ਦਾ ਆਪਣੇ ਹੀ ਬਚਿਆਂ ਦੇ ਮੂੰਹੋਂ ਖੋਹ ਕੇ ਚੂਲੀ ਕੁ ਦੁਧ ਲੇ ਕੇ ਆਇਆ ਸੀ । ਅਫ਼ਸਰ ਹੋਰ ਔਖਾ ਹੋ ਗਿਆ ਸੀ ।

ਤਸੀਲੇ ਦ੍ਰਿਸ਼ ਵੇਖ ਉਹ ਸੁੰਨ ਹੋ ਗਏ ।

ਕੰਮੀਂ ਕਾਰੀਂ ਗਏ ਖੇਤ ਮਜ਼ਦੂਰ, ਗਰੀਬ ਕਿਸਾਨ ਅਤੇ ਹੋਰ ਛੋਟੇ ਮੁਲਾਜ਼ਮ ਫੜੇ ਜਾਣ ਡਰੋਂ ਨੱਸ ਭੱਜ ਰਹੇ ਸਨ। ਕਿਸੇ ਦਾ ਮਾੜਾ ਮੋਟਾ ਕੰਬਲ – ਕਿਸੇ ਦੀ ਅੱਧੀ ਪਚੱਧੀ ਲੋਈ ਅਤੇ ਮਾੜੇ ਮੋਟੇ ਖੇਸ ਸਿਪਾਹੀਆਂ ਦੇ ਹੋ ਰਹੇ ਸਨ। ਪਰ ਟਰੱਕ ਰਾਹਾਂ ਵਿਚ ਲੁਕੇ ਛਿਪਿਆਂ ਨੂੰ ਆ ਦਬੋਚਦੇ ਫ਼ਿਰ ਉਥੇ ਹੀ...। ਉਧਰ ਪੰਚਾਇਤ ਸੈਕਟਰੀਆਂ ਨੂੰ ਮੀਟਿੰਗ ਦੇ ਪੱਜ ਸੱਦ – ਬੂਹੇ ਬਾਰੀਆਂ ਬੰਦ ਕਰਨ ਲਗ ਪਏ ਸੀ। ਇਕ ਦੁੱਕਾ ਭਾਵੇਂ ਬਾਰੀਆਂ ਰਾਹੀਂ ਭੱਜ ਗਏ - ਬਾਕੀ ਸਭ ਖੱਸੀ ਕਰ ਦਿਤੇ ਗਏ।

ਸ਼ਹਿਜ਼ਾਦੇ ਨੂੰ ਕੋਟਾ ਪੂਰਾ ਕਰਕੇ ਵਿਖਾਉਣਾ ਇਲਾਕੇ ਦੇ ਵਿਧਾਇਕ ਦਾ ਧਰਮ ਸੀ ਇਜ਼ਤ ਸੀ ਜਿਸ ਕਰਕੇ ਉਸਨੂੰ ਜ਼ਿਆਦਾ ਪੈਰਾਂ ਵਿਚ ਵਿਛ ਸਕਣ ਦਾ ਮੌਕਾ ਮਿਲ ਸਕਦਾ ਸੀ।

ਦੁਧ ਦੇਕੇ ਪੰਚਾਇਤ ਸੈਕਟਰੀ ਤੇ ਉਹ ਦੋਵੇਂ ਅਧਿਆਪਕ ਮਹਿਫੂਜ਼ ਪਰਤ ਆਏ ਸਨ।

ਅੰਕੜੇ ਪੇਸ਼ ਕਰੋ ਜਨਾਬ। ਮੈਂ ਕੋਈ ਕੰਮਪਿਊਟਰ ਨਹੀਂ ਲੇਖਕ ਹਾਂ। ਹੋਊ ਕੋਈ ਪੰਜ ਸੱਤ ਮੌਤਾਂ ਉਸ ਮਾਸਟਰ ਦੇ ਬੇਟ ਦੇ ਇਲਾਕੇ ਵਿਚ ਹੋ ਗਈਆਂ ਹੋਣਗੀਆਂ - ਕਾਹਲੀ ਵਿਚ ਗਿਣਤੀ ਪੂਰੀ ਕਰਨ ਕਰਕੇ ਗਲਤ ਆਪਰੇਸ਼ਨ ਹੋਏ ਹੋਣਗੇ – ਫਿਰ ਜੇ ਪੰਜ ਸੱਤ ਕੁਆਰੇ, ਦਸ ਬਾਰਾਂ ਨਵੇਂ ਵਿਆਹੇ ਤੇ ਜ਼ਿਆਦਾ ਤੋਂ ਜ਼ਿਆਦਾ ਦਸ ਪੰਦਰਾਂ ਬੁਢੇ ਠੇਰੇ ਵੱਢ ਟੁੱਕ ਦਿਤੇ ਹੋਣਗੇ - ਇਸ ਨਾਲ ਕੀ ਫਰਕ ਪੈਂਦਾ ਹੈ। ਇਸ ਤੋਂ ਵਧ ਤਾਂ ਕਈ ਕੁਦਰਤੀ ਆਫਤਾਂ ਨਾਲ ਮੌਤਾਂ ਹੋ ਜਾਂਦੀਆਂ ਹਨ। ਫੇਰ ਦੇਸ਼ ਦਾ ਸ਼ਹਿਜ਼ਾਦਾ ਕਿਹੜਾ ਸਿਧਾਰਥ ਹੈ ? ਜਿਹੜਾ ਦੁਖੀ ਰੋਗੀ ਤੇ ਲਾਚਾਰ ਵੇਖ ਮਹਿਲਾਂ ਤੋਂ ਬਾਹਰ ਆ ਜਾਏਗਾ। ਤੁਹਾਨੂੰ ਤਾਂ ਬੋਲਣ ਦਾ ਐਵੇਂ ਠਰਕ ਪਿਆ। ਪਰ ਭਲਿਓ ਲੋਕੋ ਇਹ ਕਦੀ ਸੋਚਿਆ ਜੇ ਤੁਹਾਡੀ ਆਵਾਜ਼ ਦੇਵੀ ਮਾਤਾ ਤਕ ਪਹੁੰਚ ਜਾਏਗੀ ? ਨਹੀਂ, ਹਰਗਿਜ਼ ਨਹੀਂ। ਉਹਨੂੰ ਤੁਸੀਂ ਆਪ ਹੀ ਤਾਂ ਉਸ ਉਚੇ ਸਿੰਘਾਸਣ ਉਤੇ ਬਿਠਾਇਆ ਸੀ।

ਪਿੰਡ ਵਿਚ ਜਿਵੇਂ ਦਿਓ ਫਿਰ ਗਿਆ ਸੀ।

ਇਕ ਦੋ ਦਿਨ ਸੁੱਖਾਂ ਲੱਧੇ ਲੰਘ ਗਏ। ਤੀਸਰੇ ਦਿਨ ਤਰਕਾਲੀਂ ਫ਼ਿਰ ਟਰੱਕਾਂ ਆ ਘੇਰਿਆ। ਠੰਡ ਠੰਡਿਔਰਾ ਅਤੇ ਘੁਸ ਮੁਸੇ ਕਰਕੇ ਘਰ ਰੋਟੀ ਖਾਣ ਆਏ ਪਕੜੇ ਗਏ। ਕੁਝ ਜਿਨ੍ਹਾਂ ਦੇ ਹੋ ਗਏ ਸੀ ਉਹਨਾਂ ਨੂੰ ਦੁਆਈ ਦਰਮਲ ਦਾ ਪੱਜ ਪਾ ਲਿਆ ਬਿਠਾਇਆ। ਇਸ ਵਾਰ ਔਰਤਾਂ ਵੀ ਬਚਿਆਂ ਸਮੇਤ ਫੜ ਲਈਆਂ ਸੀ। 'ਸ਼੍ਰਮਦਾਨੀਆ' ਦੇ ਕੈਂਪ ਕੋਲ ਟਰੱਕਾਂ ਵਿਚੋਂ ਅਜਿਹਾ ਚੀਕ ਚਿਹਾੜਾ ਨਿਕਲ ਰਿਹਾ ਸੀ। ਖੱਦਰਧਾਰੀ ਨੌਜੁਆਨਾਂ ਦੀਆਂ ਕਹੀਆਂ ਉਹਨਾਂ ਨੂੰ ਵੱਢੀ ਗਈਆਂ।

"ਭੈਣ ਦੇਣੇ ਮੀਟ ਸ਼ਰਾਬਾਂ ਮੁਰਗੇ ਸ਼ੁਰਗੇ ਖਾਣ ਨੂੰ ਆਪੇ ਜ਼ੰਮਾ ਤੇ ਫਾਟਾਂ ਭੰਨਾਉਣ ਨੂੰ ਅਸੀਂ...ਪਰ ਪੀਰੂ ਦੇ ਸੜੇ ਬਲੇ ਬੋਲ ਹੱਥ ਵਿਚ ਵਿਸਕੀ ਦੇ ਗਿਲਾਸ ਫੜੀ 'ਸ਼ਰਮ' ਦਾਨੀਏ ਦੀ ਤੱਕਣੀ ਨੇ ਸ਼ਰਮ ਵਾਂਗ ਇਕੋ ਘੁੱਟੇ ਲੰਘਾ ਲਏ।

"ਪੀਰੂ ਸਰਕਾਰ ਜਿੰਨਾ ਖਰਚ ਇਹਨਾਂ ਵਿਹਲੜਾਂ 'ਤੇ ਕਰ ਰਹੀ ਹੈ—ਏਦੂ ਪੰਜਵੇਂ ਹਿੱਸੇ ਨਾਲ ਭਾਵੇਂ ਸਾਡੇ ਕੋਲੋਂ ਦਸ ਨਖਾਸੂ ਪੁਟਾ ਲੈਂਦੇ – ਕੁੱਤੇ ਦੇ ਹੱਡ...। ਫੀਰੋਜ਼ੀ ਦੇ

ਬੋਲ ਜਿਹੜੇ ਉਸ ਭਾਵੇਂ ਮਾਸਟਰ ਕੋਲੋਂ ਸਮਝੇ ਸੀ ਪੀਰੂ ਦੀ ਲੰਮੀ ਹਾ...ਹਾ...ਏ...ਵਿਚ ਦੱਬੇ ਗਏ।

ਸਾਹਿਬਾਨ। ਭੁੱਖੇ ਤੇ ਵਿਲਕਦੇ ਬੁਢੇ ਠੇਰੇ ਬਾਲ ਬਚਿਆਂ 'ਤੇ ਕਸਾਈਆਂ ਵਾਂਗ ਜ਼ੁਲਮ ਢਾਹੁੰਦੇ ਉਸੇ ਮਾਤਾ ਦੇ ਚਰਨ ਸੇਵਕ ਸਨ। ਔਰਤਾਂ ਦੇ ਚੁੱਪ ਤੇ ਤਣੇ ਚਿਹਰੇ 'ਖੱਦਰ ਦਾ ਸਿਆਪਾ' ਕਰ ਰਹੇ ਸੀ। ਅਫ਼ਸਰ ਨੇਤਾ ਅਤੇ ਇਲਾਕੇ ਦੇ ਵਜ਼ੀਰ ਜ਼ੋਰ ਦੇ ਰਹੇ ਸਨ - ਕੱਲ ਹੀ ਤਾਂ ਕੌਮ ਨੂੰ ਇਹ ਡ੍ਰੇਨ...। ਡ੍ਰੇਨ ਵਿਚ ਪਾਣੀ ਦੀ ਥਾਂ ਲਹੂ...। ਹਾਜ਼ਰੀਨ ! ਐਂਵੇਂ ਮੈਂ ਭਾਵੁਕ ਹੋ ਗਿਆ – ਖ਼ੈਰ ਹੁਣ ਆਪ ਜੀ ਨੂੰ ਮੈਂ ਇਲਾਕੇ ਦੇ ਰੈਸਟ ਹਾਊਸਾਂ ਵਿਚ ਪੈ ਰਿਹਾ 'ਗੰਦ' ਦਿਖਾ ਕੇ ਹੋਰ ਸ਼ਰਮਿੰਦਿਆਂ ਨਹੀਂ ਕਰਾਂਗਾ।

ਮੈਂ ਤੁਹਾਨੂੰ ਉਹਨਾਂ ਉਜਾੜੇ ਤੇ ਸਿਸਕ ਰਹੇ ਘਰਾਂ ਨੂੰ ਲੈ ਚਲਦਾ ਹਾਂ।

ਉਹ ਇਹ ਹਜੂਮ ਤਾਂ ਅਸਲੀ ਮੁਕਾਬਲੇ ਲਈ ਤੁਰ ਪਿਆ – ਮੈਂ ਤਾਂ ਕ੍ਰਾਂਤੀ ਤੇ ਉਹ ਵੀ 'ਸੰਪੂਰਨ ਕ੍ਰਾਂਤੀ' ਕਰਨ ਜਾ ਰਹੇ ਸਮਝਦਾ ਰਿਹਾ ਸੀ। ਸਾਰਿਆਂ ਦੇ ਮੱਥੇ ਖ਼ੂਨ ਦੇ ਟਿੱਕੇ – ਚਿਹਰੇ ਤਣੇ ਤੇ ਅੱਖਾਂ ਵਿਚ ਰੋਹ ਦੀ ਅੱਗ...।

ਤੇ ਉਸ ਰਾਤ ਮੁਕਾਬਲਾ ਹੋਇਆ।

ਤਿੰਨ ਚਾਰ ਤਾਂ ਟਰੱਕ ਸਨ – ਸਾਰੇ ਟਰੱਕਾਂ ਵਿਚ ਪਾ ਲਾ ਕੇ ਕੋਈ ਵੀਹ ਰਾਈਫਲਾਂ ਵੀ ਸਨ। ਬਹੁਤੇ ਸਿਪਾਹੀਆਂ ਕੋਲ ਡੰਡੇ ਹੀ ਸਨ।

ਉਹ ਅਜੇ ਝੁੱਗੀਆਂ ਅਤੇ ਰਾਅਪੁਰ ਦੀਆਂ ਮਾਵਾ ਧੀਆਂ, ਭੈਣਾਂ ਨੂੰ ਅਜੇ ਬੇਪੱਤ ਕਰ ਹੀ ਰਹੇ ਸਨ ਕਿ ਲਾ ਲਾ ਲਾਲਾ ਕਰਦਾ ਲਸ਼ਕਰ ਆਣ ਪਿਆ। ਬੇਲਿਆਂ ਵਿਚੋਂ ਸੂਰ ਮਾਰਨ ਵਾਲਾ ਢੰਗ ਅਪਣਾਇਆ। ਟਕੂਏ ਤੇ ਕੁਹਾੜੀਆਂ ਚੰਗਿਆੜੇ ਕਢਦੀਆਂ ਰਹੀਆਂ। ਹਾਲ ਪਾਹਰਿਆ ਅਸਮਾਨ ਛੂਹ ਰਹੀ ਸੀ।

ਕਦੀਂ ਕਦਾਈਂ ਠਾਹ ਠੂਹ ਵੀ ਹੁੰਦੀ ਰਹੀ।

ਚਾਰੇ ਪਿੰਜ ਇਸ ਧਰਤੀ ਤੋਂ ਮਿਟਾ ਦਿਤੇ ਗਏ। ਲੋਥਾਂ ਪਤਾ ਨਹੀਂ ਕਿਥੇ ਲੈ ਜਾ ਕੇ ਤਹਿਸ ਨਹਿਸ਼ ਕੀਤੀਆਂ ਗਈਆਂ। ਇਹ ਨਹੀਂ ਕੋਈ ਜਾਣਦਾ ਅਜੇ ਤੀਕ...।

ਹਾਂ - ਥਾਣੇ ਦੀ ਇਕ ਵੱਡੀ ਹਵਾਲਾਤ ਵਿਚ ਬੱਚੇ ਬੁਢੇ ਅਤੇ ਔਰਤਾਂ ਡੱਕੀਆਂ ਹੋਈਆਂ ਸਨ। ਬੁਢਿਆਂ ਅਤੇ ਬੀਮਾਰ ਸ਼ਮਾਰ ਬੰਦਿਆਂ ਨੂੰ ਦੋ ਤਿੰਨ ਵਾਰ ਔਗੀ ਲਗ ਚੁਕੀ ਸੀ ਵਹਿਮੀ ਅੱਖਾਂ ਨਾਲ ਥਾਣੇਦਾਰ ਔਰਤਾਂ ਦੇ ਨੰਗੇ ਜਿਸਮ ਟੋਂਹਦਾ, ਗਾਲਾਂ ਬਕ ਰਿਹਾ ਸੀ - ਲਾਹਣ ਦੀ ਹਵਾੜ ਹਾਏ ਅਤੇ ਪੀੜਾ 'ਤੇ ਹਾਵੀ ਹੋ ਗਈ ਸੀ।

ਹੁਣ ਪੁਆੜੇ ਦੀ ਜੜ੍ਹ ਦੀ ਵਾਰੀ ਸੀ। ਪਰ ਉਹ ਅਜੇ ਹੱਥ ਨਹੀਂ ਸੀ ਆਈ।

ਥਾਣੇਦਾਰ ਦੇ ਕਮਰੇ ਵਿਚ ਮਾਂ ਭੈਣ ਅਤੇ ਪਤਨੀ ਸੀ ਸਹਿਮੀਆਂ ਤੇ ਬੇਗੁਨਾਹ।

ਸੁਣ ਲਉ ਤਿੰਨੇਂ। ਹਰਾਮ ਦੀਓ ਮਾਰੋ। ਜੇ ਅੱਜ ਸ਼ਾਮ ਤਕ ਮਾਸਟਰ ਪੇਸ਼ ਨਾ ਹੋਇਆ ਤਾਂ ਸੁਥਣਾਂ ਵਿਚ ਚੂਹੇ ਛਡੂੰ...ਤੇ ਫਿਰ...' ਅੱਗੋਂ ਸ਼ਰਾਬ ਦੀ ਤੋਟ ਭੰਨਣ ਤੁਰ ਪਿਆ ਸੀ ਸ਼ਾਇਦ। ਠਾਣੇਦਾਰ ਸਾਹਿਬ ਜਿੰਨੇ ਚਿਰ ਵਿਚ ਪੈੱਗ ਲਾ ਕੇ ਨਹੀਂ ਆਉਂਦੇ ਤੁਸੀਂ ਮਾਸਟਰ ਬਾਰੇ ਹੋਰ ਜਾਣ ਲਓ। ਮਾਸਟਰ ਦਾ ਕਸੂਰ ਸੀ - ਉਸ ਬੇਟ ਦੇ ਇਹਨਾਂ ਮੁਜ਼ਾਰਿਆਂ ਨੂੰ ਜ਼ਿੰਦਗੀ ਦੇ ਸੱਚ ਬਾਰੇ ਦੱਸਿਆ ਸੀ। ਆਪਣੇ ਹੱਕਾਂ ਅਤੇ ਅਣਖ ਲਈ

ਮਰ ਮਿਟਣ ਦਾ ਸਬਕ ਪੜ੍ਹਾਇਆ ਸੀ। ਜ਼ੁਲਮ ਤੇ ਅਤਿਆਚਾਰਾਂ ਵਿਰੁਧ ਹਥਿਆਰ ਚੁਕਣੇ ਉਸ ਦੱਸੇ ਸੀ।

ਇਸ ਕਸੂਰ ਦੀ ਸਜ਼ਾ ਉਸਦੀ ਬੁਢੀ ਮਾਂ - ਜੁਆਨ ਭੈਣ ਅਤੇ ਬੀਮਾਰ ਪਤਨੀ ਭੋਗ ਰਹੀ ਸੀ। ਉਹ ਬੇਲੇ 'ਚ ਲੁਕਿਆ ਸ਼ਾਇਦ ਮੁਕਾਬਲੇ ਲਈ ਤਿਆਰ ਹੋ ਰਿਹਾ ਹੋਵੇ। ਕਿਸੇ ਵੀ ਰੁੱਖ ਨਾਲ ਬੱਝਾ...ਉਹਨਾਂ ਬਦਕਿਸਮਤ ਬੇ ਚਿਰਾਗ ਪਿੰਡਾਂ ਦੀ ਕਹਾਣੀ ਰਾਤ ਦੇ ਹਨੇਰੇ ਆਪਣੀ ਬੁਕਲ ਵਿਚ ਲੈ ਲਈ। ਉਹ ਵੇਖੋ ਇਕ ਆਕਾਰ ਜਿਹਾ ਤੁਰਿਆ ਆਉਂਦਾ ਹੈ, ਲੀਰਾਂ ਲਮਕਾਈ - ਵਾਲ ਖੋਹੀ।

ਚਿਹਰੇ ਅਤੇ ਹੋਰ ਨੰਗੀਆਂ ਥਾਵਾਂ ਤੇ ਉਚੜੇ ਮਾਸ ਅਤੇ ਲਹੂ ਦੇ ਕਾਲੇ ਧੱਬੇ। ਹੱਥ ਵਿਚ ਗੁੱਛਾ ਕਪੜੇ ਲਹੂ 'ਚ ਲੱਥ ਪੱਥ।

ਉਸ ਛੰਨ ਦਾ ਕੱਖ ਕਾਨ ਕੱਠਾ ਕਰ ਉਤੇ ਕਪੜੇ ਰੱਖ ਅੱਗ ਲਾ ਦਿੱਤੀ। ਲਾਸ਼ਾਂ ਖੁਰਦ ਬੁਰਦ ਕਰਨ ਵੇਲੇ ਉਹ ਕੁਝ ਲਹੂ 'ਚ ਭਿੱਜੇ ਕਪੜੇ ਲਾ ਪਰਵਾਹੀ ਨਾਲ ਸੁਟ ਦਿਤੇ ਗਏ ਹੋਣਗੇ ਤਾਂ ਹੀ ਪੀਰੂ ਦੀ ਔਰਤ ਲਭ ਲਿਆਈ। ਉਹਨਾਂ ਕਪੜਿਆਂ ਵਿਚ ਉਹਦੇ ਆਪਣੇ ਗਭਰੂ ਦੀ ਆਖ਼ਰੀ ਨਿਸ਼ਾਨੀ ਨੂੰ ਵੀ ਛੰਨ ਦੇ ਨਾਲ ਹੀ ਉਸ...।

ਕੰਧ ਵਿਚਲੇ ਸ਼ੀਸ਼ੇ ਦੀ ਚਿਪਰ ਦਾ ਕੋਈ ਟੁਕੜਾ ਉਸ ਦੇ ਪੈਰ ਵਿਚ ਖੁਭ ਗਿਆ। ਉਸ ਦੀ ਚੀਕ ਨਾਲ ਕਈ ਚੀਕਾਂ ਆਣ ਮਿਲੀਆਂ।

ਅੰਨ੍ਹੀ ਗੁਫ਼ਾ ਵਿਚ ਰੌਸ਼ਨੀ ਹੀ ਰੌਸ਼ਨੀ ਹੋ ਗਈ।

ਸਾਹਿਬਾਨ। ਮੇਰੀ ਹੀ ਸਾਹ ਸਤਿਆ ਨਹੀਂ ਰਹੀ - ਤੁਸੀਂ ਮੇਰੇ ਚਸ਼ਮ-ਦੀਦ ਗੁਆਹ ਜੇ। ਮੈਂ ਤੇ ਨੰਗੀਆਂ ਅੱਖਾਂ ਨਾਲ ਫੋਕੇ ਫਾਇਰ ਹੀ ਕਰ ਰਿਹਾ ਸੀ ਜਨਾਬ! ਇਹ ਤਾਂ ਮੈਨੂੰ ਸੰਗੀਨ...ਹੀ ਹੀ... ਹੀ ਅੰਨ੍ਹੀ ਗੁਫ਼ਾ ਵਿਚ ਰੋਸ਼ਨੀ ਤਾਂ ਕੁਰਬਾਨੀ ਹੀ ਲੈ ਕੇ ਆਈ ਹੈ।

ਚਲਦਾਂ...ਤੁਸੀਂ ਤਾਂ ਇਹਨਾਂ ਸੱਚੇ ਸ਼ਹੀਦਾਂ ਨੂੰ ਸ਼ਰਧਾਂਜਲੀ ਭੇਟ ਕਰਨ ਲਗ ਪਏ।

oo

[ ਪ੍ਰੀਤ ਨਗਰ, ਜ਼ਿਲਾ ਅੰਮ੍ਰਿਤਸਰ ]

ਹਰਭਜਨ ਹਲਵਾਰਵੀ

## ਅੱਜ ਦੇ ਦਿਨ

ਅੱਜ ਦੇ ਦਿਨ ਮੈਂ ਚੁੱਪ ਹੀ ਰਹਿਣਾ
ਅੱਜ ਦੇ ਦਿਨ ਮੈਂ ਕੁਝ ਨਹੀਂ ਕਹਿਣਾ
ਜੇ ਕੁਝ ਕਿਹਾ ਤਾਂ
ਊਂਘਦਿਆਂ ਰੁੱਖਾਂ ਤੋਂ ਪੰਛੀ ਉੱਡ ਜਾਵਣਗੇ।
ਮੁੱਢ ਤੋਂ ਮੈਨੂੰ ਇਕ ਵਰ ਮਿਲਿਆ
ਜੇ ਮੈਂ ਬੋਲਾਂ ਤਾਂ ਮੈ ਜੀਵਾਂ
ਪਰ ਜਦ ਵੀ ਕੁਝ ਕਹਿਣਾ ਚਾਹਾਂ
ਮੇਰੇ ਬੋਲਾਂ ਦੀ ਸੁਰ ਅੰਦਰ
ਚੀਕ ਜਿਹਾ ਕੁਝ ਰਲ ਜਾਂਦਾ ਹੈ
ਸੁਣ ਕੇ ਉਡਣ ਫੁੱਲਾਂ 'ਤੇ ਸੁੱਤੀਆਂ ਖੁਸ਼ਬੋਆਂ
ਊਂਘਦਿਆਂ ਰੁੱਖਾਂ ਤੋਂ ਪੰਛੀ।
ਜੇ ਮੈਂ ਬੋਲਾਂ ਤਾਂ ਮੈਂ ਜੀਵਾਂ
ਚੁੱਪ ਰਹਾਂ ਤਾਂ ਬੁੱਤ ਬਣ ਜਾਵਾਂ
ਵਰ੍ਹੇ ਛਿਮਾਹੀਂ ਜਿਸਦੇ ਗਲ ਵਿਚ ਹਾਰ ਪੁਆ ਕੇ
ਸਾਉ ਜਾਪ ਰਹੇ ਕੁਝ ਬੰਦੇ
ਜਿਸ ਦੇ ਨਾਂ 'ਤੇ ਆਪਣੀ ਜੈ ਦੇ ਨਾਅਰੇ ਲਾਉਂਦੇ।
ਜੇ ਮੈਂ ਬੋਲਾਂ ਤਾਂ ਮੈਂ ਜੀਵਾਂ
ਚੁੱਪ ਰਹਾਂ ਤਾਂ ਬਣ ਜਾਵਾਂ ਮੈਂ
ਮੰਦਰ ਦਾ ਇਕ ਕਲਸ ਸੁਨਹਿਰੀ
ਜਿਥੇ ਕਿਸੇ ਤਿਉਹਾਰ ਸਮੇਂ 'ਤੇ
ਸਾਉ ਜਾਪ ਰਹੇ ਕੁਝ ਬੰਦੇ
ਪੂਜਾ ਕਰਦੇ, ਭੁੱਲ ਬਖ਼ਸ਼ਾਉਂਦੇ
ਤੇ ਫਿਰ ਕਿੰਨੀਆਂ ਦਾਤਾਂ ਮੰਗਦੇ।
ਨਾ ਮੈਂ ਬੁੱਤ, ਨਾ ਕਲਸ ਸੁਨਹਿਰੀ
ਮੈਂ ਤਾਂ ਸਾਹ ਲੈਂਦਾ ਇਕ ਬੰਦਾ
ਬਿਨ ਬੋਲੇ ਜੋ ਜੀਅ ਨਹੀਂ ਸਕਦਾ।
ਫਿਰ ਇਹ ਕੌਣ ਸਰਾਪ ਦੇ ਗਿਆ ਚੁੱਪ ਬੈਠਣ ਦਾ ?
ਅੱਜ ਤਾਂ ਬੱਸ ਇਹ ਵੀ ਨਹੀਂ ਕਹਿਣਾ,
ਜੇ ਕੁਝ ਕਿਹਾ ਤਾਂ
ਊਂਘਦਿਆਂ ਰੁੱਖਾਂ ਤੋਂ ਪੰਛੀ ਉਡ ਜਾਵਣਗੇ।

[ਅੰਗ੍ਰੇਜ਼ੀ-ਪੰਜਾਬੀ ਕੋਸ਼ ਵਿਭਾਗ, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ]

ਬਲਦੇਵ ਸਿੰਘ

# ਕੋਈ ਹੋਰ ਉਪਾ ਕਰੋ

ਜੋਧਾ ਸਿੰਘ ਨੇ, ਫੁਟਪਾਥ 'ਤੇ ਬਣੇ ਇਕ ਆਰਜ਼ੀ ਹੋਟਲ ਦੇ ਬਾਹਰ, ਇਕ ਪੁਰਾਣੀ ਬੈਟਰੀ ਦੇ ਖਾਲੀ ਤੇ ਅਧ-ਟੁੱਟੇ ਬਕਸੇ 'ਤੇ ਬੈਠਦਿਆਂ ਆਖਿਆ—'ਉਏ ਬੱਚਾ ਇਕ ਗਲਾਸ ਚਾਹ...'। ਨਾਲ ਹੀ ਉਸਨੇ ਸੱਜੇ ਹੱਥ ਦੀ ਇਕ ਉਂਗਲ ਨਾਲ ਇਸ਼ਾਰਾ ਵੀ ਕੀਤਾ। ਉਹ ਹਾਲੀ ਆਪਣੇ ਜਾਣੇ 'ਸੂਤ-ਹੋ ਕੇ' ਬੈਠਿਆ ਵੀ ਨਹੀਂ ਸੀ, ਪਿਛੋਂ ਕਿਸੇ ਨੇ ਉਸਦੇ ਮੋਢੇ 'ਤੇ ਹੱਥ ਆਣ ਰੱਖਿਆ।,

—ਕਿਵੇਂ ਐਂ ਤਾਇਆ—ਗੱਡੀ ਨੀ ਕੱਢੀ ਅੱਜ-?'

—ਹੈ ਤੇਰੀ ਬੇਰੜੇ ਦੀ ਮਾਂ...।' ਤਾਇਆ ਬੰਦਾ ਪਛਾਣ ਗਿਆ ਸੀ।

—ਤਾਇਆ ਨਾ ਗਾਂਹ ਨਾ ਜਾਈਂ...ਬੱਸ ਬੱਸ...। ਤੇ ਫਿਰ ਲੱਛੂ ਨੇ ਮੁਸਕੜੀਆਂ ਹੱਸਦੇ ਤਾਏ ਦੀ ਚਿੱਟੀ ਦਾੜ੍ਹੀ ਨੂੰ ਹੱਥ ਲਾ ਕੇ 'ਬੁਸ਼ਕਰ' ਮਾਰੀ ਜਿਵੇਂ ਮੱਛਰੇ ਵਹਿੜਕੇ ਨੂੰ ਟਿਕਾਉਣ ਲੱਗਾ ਹੋਵੇ।

—ਨਾ ਤੈਨੂੰ ਆਖਿਆ ਕਿਹੜੇ ਕੰਜਰ ਨੇ ਸੀ, ਮੋਢੇ 'ਤੇ ਹੱਥ ਰੱਖਣ ਨੂੰ...? ਹੈਂ...?' ਜੋਧਾ ਸਿੰਘ ਦੇ ਮੱਥੇ 'ਤੇ ਉਪਰੀ ਜਿਹੀ ਤਿਉੜੀ ਉਭਰੀ, ਪਰ ਉਸਦੀ ਦਾੜ੍ਹੀ ਤੇ ਮੁੱਛਾਂ ਹੱਸ ਰਹੀਆਂ ਸਨ।

—ਤਾਇਆ ਅੱਜ ਤਾਂ ਠੂਹੇਂ ਦੀ ਪੂਛ ਆਂਗੂ ਹੱਥ ਨੀ ਲੋਣ ਦਿੰਦਾ...।'

—ਕੰਜਰ ਦਿਆ ਬੀਆ, ਤੈਨੂੰ ਚੰਗਾ ਭਲਾ ਪਤੈ, ਵਈ ਮੋਢੇ 'ਤੇ ਹੱਥ ਰੱਖਣ ਨਾਲ ਮੈਨੂੰ ਬਮਾਰੀ ਉਠਦੀ ਐ—।'

—ਬਮਾਰੀ ਕੀ ਤੈਨੂੰ ਮਿਰਗੀ ਔਂਦੀ ਐ...?'

—ਮੋਢੇ ਤੇ ਤਾਂ ਮੈਂ ਤੇਰੀ ਤਾਈ ਨੂੰ ਹੱਥ ਨੀ ਰੱਖਣ ਦਿੰਦਾ—ਜੇ ਕਿਤੇ ਭੁੱਲ-ਭਲੇਖੇ ਗਲਤੀ ਹੋ ਜੇ ,ਤੇ ਫੇਰ ਉਹ ਮੂਹਰੇ ਮੂਹਰੇ ਮੈਂ ਪਿੱਛੇ ਪਿੱਛੇ...ਮਿੰਨਤਾਂ ਕੱਢਦੀ ਫਿਰੂ, ਵਈ ਅੱਜ ਨੀ...ਤੂੰ ਹੁਣ ਦੱਸ, ਤੇਰੀ ਬੇਬੇ ਕੋਲ ਜਾਵਾਂ-?' ਕੁਝ ਪਲ ਜੋਧਾ ਸਿੰਘ ਲੱਛੂ ਵਲ ਉਤਸੁਕਤਾ ਜਿਹੀ ਨਾਲ 'ਗਾਂਹ ਨੂੰ ਝੁਕਕੇ ਝਾਕਦਾ ਰਿਹਾ-ਫਿਰ ਤਾੜੀ ਮਾਰ ਕੇ ਖਿੜ ਖਿੜ ਕਰਕੇ ਹੱਸ ਪਿਆ।

ਲੱਛੂ ਨੂੰ ਵੀ ਤਾਏ ਦੀਆਂ ਗੱਲਾਂ ਤੇ ਗਾਲ੍ਹਾਂ ਦਾ ਅਮਲ ਹੀ ਸੀ।

—ਤਾਇਆ! ਯਾਰ ਤੇਰੀ ਆਹ ਕੁੱਤੀ ਆਦਤ ਨਾ ਗਈ—।' ਲੱਛੂ ਸਿਰ ਖੁਰਕਦਾ ਮਿੰਨ੍ਹਾ ਜਿਹਾ ਹੱਸ ਪਿਆ।

—ਹੋਰ ਸੁਣ ਭਤੀਜ, ਚਾਹ—ਚੂ ਪੀਣੀ ਐ...?' ਤਾਇਆ ਹੁਣ ਠੀਕ ਰੌਂ ਵਿਚ ਆ ਗਿਆ।

—ਚਾਹ ਤਾਂ ਨੀ...ਚੂ—।' ਲੱਛੂ ਨੇ ਜਿਵੇਂ ਮੋੜਵਾਂ ਵਾਰ ਕੀਤਾ।

—ਭਤੀਜ ਮੈਨੂੰ ਚੂ ਪੀਕੇ ਵੀ ਬਮਾਰੀ ਉਠਦੀ ਐ—।' ਲੱਛੂ ਹੁਣ ਕੱਚਾ ਜਿਹਾ ਹੋ ਗਿਆ। ਤੇ ਤਾਏ ਦਾ ਧਿਆਨ ਹੋਰ ਪਾਸੇ ਪਾਉਣ ਲਈ ਬੋਲਿਆ—'ਤਾਇਆ ਅੱਜ ਗੱਡੀ ਕਾਹਤੋਂ ਨੀ ਕੱਢੀ...?'

—ਸਾਡੀ ਬਾੜੀ ਆਲੇ ਈ ਕੁੱਜੀ 'ਚ ਕਾਨਾ ਪਾਈ ਰੱਖਦੇ ਐ, ਸਾਲਾ ਜਦੋਂ ਐਂ ਚੱਤੋ-ਪੋਹਰ ਘਰ 'ਚ ਕਚ੍ਹੀਰਾ ਹੁੰਦਾ ਰਵ੍ਹੇ, ਦਿਲ ਕਿਹੜਾ ਕਰਦੈ ਗੱਡੀ ਚਲੌਣ ਨੂੰ—।'

—ਐਹੇ ਜਾ ਕੀ ਪੰਗਾ ਖੜਾ ਹੋ ਗਿਆ, ਕਿਤੇ ਬਾੜੀ ਆਲੀ ਨੇ ਤਾਂ ਨੀ ਮੋਢੇ 'ਤੇ ਹੱਥ ਰੱਖਤਾ—?' ਲੱਛੂ ਵਿੜ੍ਹੀ ਲਾਹ ਕੇ ਹੱਸ ਪਿਆ।

—ਕਾਹਨੂੰ ਭਤੀਜ—।' ਜੋਧਾ ਸਿੰਘ ਹੱਸਿਆ ਨਹੀਂ, ਗੰਭੀਰ ਹੋ ਗਿਆ— 'ਆਹ ਜਦੋਂ ਦੀਆਂ ਬੋਟਾਂ ਪਈਐਂ ਨਾ...ਪਹਿਲਾਂ ਕੋਈ ਝਗੜਾ ਚਲਦਾ ਸੀ, ਬਾੜੀ ਆਲੀ ਫੈਸਲਾ ਨੀ ਸੀ ਹੋਣ ਦਿੰਦੀ...ਹੁਣ ਸੁਣਿਐ, ਦੂਜਿਆਂ ਨੂੰ ਹੱਕ ਮਿਲ ਗਿਆ। ਚਾਲੀ ਸਾਲ ਹੋਗੇ ਐਥੇ ਰਹਿੰਦਿਆਂ ਨੂੰ, ਪਿੰਡ ਛੱਡੇ ਨੂੰ, ਤੇਰੇ ਅਰਗਾ ਸੀ ਲੈਰਾ ਜਾ ਜਦੋਂ ਪਿੰਡੋਂ ਆਇਆ ਸੀ। ਕਈ ਮਕਾਨ ਬਦਲੇ, ਪਰ ਐਸ ਬਾੜੀ 'ਚ ਟਿਕਿਆਂ ਨੂੰ ਵੀ ਵੀਹ ਸਾਲ ਹੋਗੇ, ਸਾਲਾ ਐਹੇ ਜਾ ਕੁੱਤ-ਖਾਨਾ ਕਦੰਤ ਨੀ ਸੀ ਦੇਖਿਆ। ਜਦੋਂ ਦਾ ਉਹਨਾਂ ਦਾ ਰੌਲਾ ਪਿਐ...ਕਦੇ ਬਿਜਲੀ ਕੱਟ—ਤੀ। ਕਦੇ ਪਾਣੀ ਬੰਦ ਕਰ-ਤਾ। ਕਦੇ ਦਸ ਵਜੇ ਤੋਂ ਮਗਰੋਂ ਬਾਹਰਲਾ ਗੇਟ ਨੀ ਖੋਲਣਾ, ਛੱਤ 'ਤੇ ਨੀ ਚੜ੍ਹਨਾ...। ਤੂੰ ਦੱਸ ਭਤੀਜ! ਟੈਕਸੀ ਦਾ ਕੰਮ ਸਾਲਾ ਆਪਣੇ ਵਸਦੈ—? ਪਸੰਜਰ ਦੂਰ ਦਾ ਮਿਲ ਗਿਆ ਤਾਂ ਨੇਰ੍ਹਾ ਹੋ ਗਿਆ ਜਾਂ ਕਿਤੇ ਵਿਹਲੇ ਖੜੇ ਐਂ ਤਾਂ ਖੜੇ ਐਂ...।'

—ਤਾਇਆ ਐਂ ਤਾਂ ਔਖੈ ਫਿਰ, ਜੇ ਘਰ 'ਚ ਈ ਕਲੇਸ਼ ਹੋਵੇ, ਗੱਡੀ ਚਲੌਣ ਨੂੰ ਕਿਹੜਾ ਜੀ ਕਰਦੈ...।' ਲੱਛੂ ਆਪਣੇ ਜਾਣੇ ਖਾਸੀ ਸਿਆਣੀ ਗੱਲ ਕਰ ਗਿਆ।

—ਤੂੰ ਕਹਿਨੈ ਜੀ ਨ੍ਹੀ ਕਰਦਾ, ਸਾਲੀ ਭੈ—ਤਾ ਈ ਨੀ ਰਹਿੰਦੀ ਕੰਮ 'ਚ...। ਹੋਰਨੀ ਤਾਂ ਤੇਰੀ ਤਾਈ ਵੱਡੂ—ਖਾਂਊਂ ਕਰੀ ਜਾਊ, ਸੂਈ ਕੁੱਤੀ ਆਂਗੂ ਘੁਰ—ਕੂ—। ਆਹ ਜਦੋਂ ਦੇ ਨਵੇਂ ਮਾਲਕ ਆਏ ਐ, ਵੰਝ 'ਤੇ ਟੰਗ-ਤਾ, ਵੰਝ ਤੇ ਨੀ ਟੰਗ—ਤਾ ਤਾਂ...।' ਮਗਰਲੀ ਗੱਲ ਤਾਏ ਨੇ ਜਿਵੇਂ ਆਪਣੇ ਅੰਦਰਲੇ ਨਾਲ ਹੀ ਕੀਤੀ।

—ਤਾਇਆ ਰੌਲਾ ਕਾਹਦੈ—?' ਲੱਛੂ ਦੇ ਦਿਮਾਗ 'ਚ ਨਾ ਨਵੇਂ ਮਾਲਕਾਂ ਵਾਲੀ ਗੱਲ ਵੜੀ ਸੀ। ਨਾਂ ਤਾਏ ਦੀ ਬਾੜੀ ਦੇ ਰੌਲੇ ਵਾਲੀ ਗੱਲ ਦੀ ਉਸਨੂੰ ਸਮਝ ਆਈ ਸੀ।

ਹੋਟਲ ਦਾ ਮੁੰਡੂ ਤ ਏ ਨੂੰ ਚਾਹ ਦਾ ਗਲਾਸ ਫੜਾ ਗਿਆ—'ਇਕ ਹੋਰ ਲਿਆ...' ਤਾਏ ਨੇ ਚਾਹ ਦੀ ਪਤਲੀ ਜਿਹੀ ਘੁੱਟ ਭਰਦਿਆਂ ਫਿਰ ਇਕ ਉਂਗਲ ਦਾ ਇਸ਼ਾਰਾ ਕੀਤਾ ਤੇ ਲੱਛੂ ਵਲ ਝਾਕ ਕੇ ਬੋਲਿਆ '—ਦੱਸਦੈਂ ਤੈਨੂੰ—' ਚਾਹ ਵਾਲਾ ਗਲਾਸ ਉਸਨੇ ਭੁੰਜੇ ਰੱਖ ਦਿੱਤਾ। ਖੱਬੇ ਹੱਥ ਨਾਲ ਮੁੱਛਾਂ ਪੂੰਝੀਆਂ, ਤੇ ਫਿਰ ਬੋਲਿਆ:

—ਭਤੀਜ! ਇਹ ਬਾੜੀ ਜੁੱਗੜਾਂ ਵਰ੍ਹੇ ਪੁਰਾਣੀ ਐ, ਕਹਿੰਦੇ ਇਹਦਾ ਮਾਲਕ 'ਗਰੇਜਾਂ ਦਾ ਪਿੱਠੂ ਸੀ। ਪਤਾ ਨੀ ਰੱਬ ਜਾਣੇ ਝੂਠ ਐ ਕਿ ਸੱਚ, ਸੁਣਿਐ ਇਹ 'ਗਰੇਜਾਂ ਕੋਲੇ ਆਪਣੇ ਮੁਲਕ ਦੀਆਂ ਮੁਖਬਰੀਆਂ ਕਰਦਾ ਹੁੰਦਾ ਸੀ। ਹੋਰ ਵੀ ਸੀਗ੍ਹੇ ਇਹਦੇ ਨਾਲ ਦੋ ਚਾਰ—। 'ਗਰੇਜਾਂ ਨੇ ਉਹਨੂੰ ਇਹ ਕੋਠੀ 'ਨਾਮ 'ਚ ਦੇ-ਤੀ, ਉਹਦਾ ਇਕ ਸਾਥੀ ਕਹਿੰਦਾ ਅੱਧੀ ਮੈਂ

ਲੈਣੀ ਐਂ...ਦੋਹਾਂ ਨੇ 'ਕੱਠੀ ਸੇਵਾ ਕੀਤੀ ਐ। ਲੈ ਭਤੀਜ! ਉਹ ਬਾੜੀ ਵੰਡ—ਲੀ। ਸਾਡਾ ਮਾਲਕ ਜਾਦੇ ਚਲਾਕ ਸੀ, ਚੰਗਾ ਪਾਸਾ ਲੈ ਗਿਆ, ਨਾਲੇ ਸਾਡੇ ਪਾਸੇ ਤਿੰਨ ਪੌੜੀਆਂ ਆਈਆਂ, ਉਧਰ ਦੋ ਰਹਿਗੀਆਂ। ਕਮਰੇ ਵੀ ਐਧਰ ਤੀਹ ਬੱਤੀ ਹੋਣਗੇ-ਇਹਨੇ ਨਾਲ ਨਾਲ ਦਸ, ਪੰਦਰਾਂ ਹੋਰ ਬਣਾ-ਤੇ। ਮੈਂ ਉਦੋਂ ਉਥੇ ਜਾ ਕਮਰਾ ਲਿਆ ਸੀ। ਬੱਸ ਦੋਹੀਂ ਪਾਸੀਂ ਇੱਟ ਕੁੱਤੇ ਆਲਾ ਵੈਰ...ਉਹਨਾਂ ਦਾ ਧੂੰਆਂ ਸਾਡੇ ਕਾਹਤੋਂ ਐਂਦੈਂ...ਉਹ ਕਹਿਣ ਸਾਡਾ ਉਧਰ ਕਾਹਤੋਂ ਜਾਂਦੈ। ਜੁਆਕ ਕਾਹਤੋਂ ਉਧਰ ਖੇਡਣ ਜਾਂਦੇ। ਉਹ ਉੱਚੀ ਰੇਡੂਆ ਲਾ ਲੈਣ, ਸਾਡੇ ਪਾਸੇ ਕੋਈ ਸੌਂਦਾ ਨੀ ਸੀ। ਅਖੀਰ ਭਤੀਜ ਆਦਤ ਜੀ ਪੈ-ਗੀ ਤੇ ਟਿਕ-ਟਕਾ ਜਾ ਹੋ ਗਿਆ। ਪਰ ਹੁਣ ਸਾਡੀ ਆਵਦੀ ਬਾੜੀ 'ਚ ਉਹੀ ਹਾਲਾ ਦੋ ਟੱਟੀਆਂ ਤੇ ਪੰਜਾਹ ਘਰ, ਵਿਹੜੇ 'ਚ ਇਕ ਨਲਕਾ, ਦੂਜੇ ਦਿਨ ਹੱਥੀ ਦਾ ਕਿੱਲ ਬਦਲਣਾ ਪੈਂਦਾ। ਪਾਣੀ ਭਰਨ ਪਿਛੇ ਈ ਬੁੜ੍ਹੀਆਂ ਲੜੀ ਜਾਇਆ ਕਰਨ, ਜੁਆਕ ਜੰਡੋ-ਜੁੰਡੀ-ਗੱਲ ਕੀ ਭਤੀਜ ਅੰਨ੍ਹੀ ਨੂੰ ਬੋਲਾ ਘੜੀਸਣ ਲਗ ਪਿਆ—।' ਤਾਏ ਨੇ ਸਾਹ ਲੈ ਕੇ ਚਾਹ ਦੀ ਘੁੱਟ ਭਰੀ। ਹੋਟਲ ਵਾਲਾ, ਲੱਛੂ ਨੂੰ ਵੀ ਚਾਹ ਦੇ ਗਿਆ। ਉਹ ਚਾਹ ਪੀਂਦੇ ਚਾਬੀਆਂ ਆਲਾ ਛੱਲਾ ਉਂਗਲ 'ਚ ਘੁੰਮਾਈ ਜਾਂਦਾ ਸੀ।

—ਤੂੰ ਅੱਜ ਚਲੌਨੈ—? ਤਾਏ ਨੇ ਚਾਬੀਆ ਦੇਖ ਕੇ ਪੁੱਛਿਆ।

—ਕਾਹਦੀ ਚਲੌਨੈ—ਸਵੇਰ ਦੀ ਹੁਣ ਲਿਆਂਦੀ ਐ 'ਗਰਾਜ 'ਚੋਂ-ਤੇਲ ਈ ਬਾਹਲਾ ਖਾਂਦੀਐ—ਬਜਾਰ ਉਂ ਹੈਨੀ, ਲਾਸਟ ਤਰੀਕੈਂ...ਐਵੇਂ ਖਾਲੀ ਟੋਂ ਟੋਂ ਕਰਦੇ ਫਿਰੀਦੇ, ਤੈਨੂੰ ਦੇਖਕੇ ਸਟਾਣ (ਸਟੈਂਡ) 'ਚ ਲਾਤੀ। ਮਖਿਆ ਤਾਏ ਨਾਲ ਦੋ ਯੱਕੜ ਈ ਮਾਰ ਲੀ—ਏ, ਚਿੱਤ ਹੌਲਾ ਹੋ ਜਾਂਦੈ...।'

—ਅੱਛਾ ਵਈ ਭਤੀਜ—।' ਤਾਏ ਨੇ ਇਕ ਹਾਉਕੇ ਵਰਗਾ ਵੱਡਾ ਸਾਰਾ ਸਾਹ ਛਡਦਿਆਂ ਖਾਲੀ ਚਾਹ ਦਾ ਗਲਾਸ ਭੁੰਜੇ ਰੱਖ ਦਿੱਤਾ ਤੇ ਗੋਡਿਆਂ 'ਤੇ ਹੱਥ ਰੱਖਕੇ ਉਠ ਖੜਾ ਹੋਇਆ।

—ਉਏ ਪੈਸੇ ਨੀ ਲੈਣੇ...?' ਉਸਨੇ ਹੋਟਲ ਵਾਲੇ ਨੂੰ ਦਬਕਾ ਮਾਰਿਆ।

—ਤਾਇਆ ਤੇਰੀਆਂ ਗੱਲਾਂ ਤਾਂ ਵਿਚੇ ਈ ਰਹਿਗੀਆਂ...ਕਿ ਤਾਈ ਯਾਦ ਆ—ਗੀ।

ਭਤੀਜ ਹੁਣ ਤਾਂ ਐਵੇਂ ਹੱਸ ਖੇਡ ਲਈਦੈ...ਉਂ ਸਰੀਰ 'ਚ 'ਕਣ' ਹੈ—ਨੀ—' ਜੋਧਾ ਸਿੰਘ ਫਿਰ ਬੈਠ ਗਿਆ— 'ਨਾਲੇ ਭਤੀਜ ਗੱਲਾਂ ਕਾਹਦੀਆਂ ਕਰਨੀਐਂ ..ਦੁਖ ਰੋਈਦੈ, ਨਾ ਸਾਲਾ ਪਿੰਡ ਜਾਣ ਜੋਗੇ ਐਂ, ਸਾਰੀ ਉਮਰ ਐਥੇ ਈ ਗਾਲ—ਤੀ—।' ਤਾਇਆ ਹੁਣ ਦੁੱਖ ਸੁੱਖ ਦੀਆਂ ਗੱਲਾਂ ਛੁਹ ਬੈਠਾ।

—ਤਾਇਆ ਤੂੰ ਬਾੜੀ ਆਲੀ ਘਾਣੀ ਸੁਣਾ...।' ਲੱਛੂ ਸੋਚਦਾ ਸੀ ਜ਼ਰੂਰ ਕੋਈ ਮੁੰਡਾ ਕਿਸੇ ਕੁੜੀ ਨੂੰ ਕੱਢਕੇ ਲੈ-ਗਿਆ ਹੋਊ—।

—ਭਤੀਜ ਘਾਣੀ ਕਾਹਦੀ, ਬਸ ਦਿਨ-ਕੱਟੀ ਕਰਦੇ ਸੀ। ਸਾਡੇ ਮਾਲਕ ਦੀ 'ਕੱਲੀ ਕੁੜੀ ਉ-ਕੁੜੀ ਸੀ। ਕਹਿੰਦੇ ਵਿਆਹ ਵੀ ਉਹਨੇ 'ਗਰੇਜ਼ਾਂ ਆਂਗੂ ਆਪੇ ਈ ਕਰਾਇਆ ਸੀ। ਫੇਰ ਪਤਾ ਨੀ ਕੀ ਭਾਣਾ ਵਰਤਿਆ...ਕੋਈ ਕਹਿੰਦਾ ਬਮਾਰੀ ਪਈ, ਕੋਈ ਕਹਿੰਦਾ ਕਾਲ

ਪਿਆ ਸੀ, ਕੋਈ ਕਹਿੰਦੈ ਇਹਨਾਂ ਦੇ ਟੱਬਰ ਤੇ ਈ ਭਾਰੀ ਸੀ, ਖਵਨੀ ਬਈ ਪਾਪ ਕੀਤੇ ਈ ਮੂਹਰੇ ਆ—ਗੇ। ਦਸਾਂ ਕੁ ਸਾਲਾਂ 'ਚ ਮਾਲਕ ਮਰ ਗਿਆ। ਉਧਰ ਕੁੜੀ ਵੀ ਵਿਧਵਾ ਹੋਗੀ। ਨਿੱਕੇ ਨਿੱਕੇ ਜੁਆਕ ਸੀ ਉਹਦੇ : ਹੋਰ ਕੋਈ ਵਾਲੀ ਵਾਰਸ ਬਾੜੀ ਦਾ ਬਣਿਆ ਨਾ। ਪਤਾ ਨੀ ਕੋਈ ਝਗੜੇ ਤੋਂ ਡਰਦਾ ਹੋਊ ਤੇ ਭਤੀਜ ਉਸ ਵਿਧਵਾ-ਤੀਵੀਂ ਨੇ ਆਕੇ ਬਾੜੀ 'ਤੇ ਕਬਜਾ ਕਰ ਲਿਆ। ਕਰਾਏਦਾਰ ਵੀ ਕੁਝ ਨਾ ਬੋਲੇ ਆਂਹਦੇ ਉਹਦਾ ਹੱਕ ਬਣਦੈ।'

—ਫੇਰ ਤਾਇਆ—?

—ਫੇਰ ਭਤੀਜ ! ਦੋ ਤਿੰਨ ਸਾਲ ਤਾਂ ਰਿਹਾ ਟਿਕ-ਟਕਾ। ਫੇਰ ਪਤਾ ਨੀ ਉਸਨੂੰ ਕੀ ਪੁੱਠੀ ਭਮਾਲੀ ਆ—ਗੀ। ਚੰਗਾ ਖਾਣਾ, ਮਾੜਾ ਬੋਲਣਾ ਜਦੋਂ ਬਾੜੀ 'ਚ ਆ ਧਮਕਣਾ, ਮਾਰ ਹੇਠਲੇ ਉਤਲੇ ਸਾਰੇ ਕਮਰੇ ਕੰਬ ਜਾਣੇ। ਉਹਨੇ ਤਾਂ ਚਾੜ੍ਹਤਾ ਸਾਰਿਆਂ ਨੂੰ ਕੋੜਿਆਂ ਆਲੇ ਜੰਡ 'ਤੇ। ਅਕੇ ਭਾੜਾ ਵਧਾਉ, ਪਾਣੀ ਵਾਧੂ ਨਾ ਵਰਤੋ, ਬਿਜਲੀ ਘਟ ਬਾਲੋ, ਅਕੇ ਬਚਤ ਕਰਨੀ ਚਾਹੀਦੀ ਐ, ਭਾੜਾ ਸੱਤ ਤਰੀਕ ਤੋਂ ਪਹਿਲਾਂ, ਕਪੜੇ ਬਾਹਰ ਨੀ ਧੋਣੇ... ਭਤੀਜ ਬਸ ਪੂਰੀ ਫੌਜਦਾਰੀ ਲਾਗੂ ਕਰਤੀ...।'

—ਤੁਸੀਂ ਪੰਜਾਹ ਘਰ ਸੀ ਕੁਝ ਕੀਤਾ ਨਾ ਫੇਰ—? ਲੱਛੂ ਨੂੰ ਗਰਮੀ ਆ ਗਈ।

—ਭਤੀਜ ਜਨਾਨੀ 'ਤੇ ਕੋਈ ਰੂਪ ਸੀ...ਸਾਲਾ ਸੋਚੀਦੈ ਰਿਸ਼ੀਆਂ ਮੁਨੀਆਂ ਦੇ ਐਵੇਂ ਤਾਂ ਨੀ ਤਪ ਭੰਗ ਹੋ—ਗੇ। ਉਦੋਂ ਤਾਂ ਭਤੀਜ ਆਪਣੇ ਤੇ ਵੀ ਜੁਆਨੀ ਸੀ। ਦੇਖਕੇ ਲਾਟ ਨਿਕਲ ਜਾਂਦੀ ਸਰੀਰ 'ਚੋਂ। ਸੌਂਹ ਮਹਾਰਾਜ ਦੀ ਕਈ ਵਾਰੀ ਸੋਚੀਦਾ ਐਹੇ ਜੀ ਤੀਵੀਂ ਪਿੱਛੇ ਬੰਦਾ ਚਾਰ ਪੰਜ ਸਾਲ ਜੇਲ ਵੀ ਕੱਟਲੇ, ਘਾਟੇ 'ਚ ਨੀ ਰੈਂਹਦਾ...।'

—ਮੈਂ ਪੁਛਿਐ ਤੁਸੀ ਕੁਝ ਕੀਤਾ ਨੀ—ਤੂੰ ਉਹਦੀਆਂ ਈ ਸਿਫਤਾਂ ਕਰੀ ਜਾਨੈ—।' ਲੱਛੂ ਨੇ ਸੋਚਿਆ, 'ਤਾਇਆ ਐਟਲ ਗਿਆ ਹੈ—।'

—ਦੱਸਦੈਂ ਭਤੀਜ...ਉਹੀ ਤਾਂ ਦੱਸਣ ਲੱਗੈਂ...ਸਾਡੇ 'ਚ ਇਕ ਪੜ੍ਹਿਆ ਲਿਖਿਆ ਸੀ ਜਰਨੈਲ ਸਿਹੁੰ। ਉਹ ਕਹਿੰਦਾ ਆਪਾਂ 'ਰੈਂਟ-ਕੰਟਰੋਲ' ਆਲੇ ਕੋਲ ਜਾਵਾਂਗੇ—ਉਹ ਗਿਆ ਵੀ ਐਵੇਂ ਝੂਠ ਬੋਲਾਂ। ਕਈ ਮਹੀਨੇ ਉਹ ਸਾਰਿਆਂ ਤੋਂ ਭਾੜਾ 'ਕੱਠਾ ਕਰਕੇ ਉਥੇ ਜਮ੍ਹਾਂ ਵੀ ਕਰੌਂਦਾ ਰਿਹਾ। ਫੇਰ ਪਤਾ ਨੀ ਉਸ ਤੀਵੀਂ ਨੇ ਉਸਦੇ ਸਿਰ 'ਚ ਕੀ ਖੇਹ-ਸੁਆਹ ਪਾ—ਤੀ, ਕੋਈ ਕਹਿੰਦਾ, ਉਹ ਕਾਲਾ ਜਾਦੂ ਜਾਣਦੀ ਸੀ। ਉਹ ਤਾਂ ਸਾਰਾ ਦਿਨ ਉਹਦੇ ਮਗਰ ਮਗਰ ਸ਼ਿਕਾਰੀ ਕੁੱਤੇ ਆਂਗੂ ਲੱਗਾ ਪੂਛ ਹਿਲਾਉਣ—ਬਣ ਗਿਆ ਦੁੰਮ-ਛੱਲਾ। ਉਸੇ ਦੇ ਹੀ ਗੁਣ ਗਾਈ ਜਾਇਆ ਕਰੇ। ਕਹਿੰਦਾ, ਉਹ ਸਾਡੇ ਭਲੇ ਆਸਤੇ ਸਾਰਾ ਕੁਸ ਕਰਦੀ ਐ—। ਬਾੜੀ ਦੀ ਮੁਰੰਮਤ ਕਰੌਣੀ ਐ, ਹੁਣ 'ਮਹਿੰਗਿਆਈ' ਵੀ ਹੋ—ਗੀ, ਭਾੜਾ ਵਧਾਉਣਾ ਚਾਹੀਦੈ। ਫੇਰ ਤਾਂ ਮਗਰੋਂ ਭਤੀਜ ਇਹ ਵੀ ਪਤਾ ਲਗ ਗਿਆ ਸੀ—ਜਰਨੈਲ ਆਪ ਮੁਫਤਈ ਰਹਿਣ ਲਗ ਪਿਆ। ਬੜਾ ਹੱਥਾਂ 'ਤੇ ਚੜ੍ਹਾਇਆ ਜਨਾਨੀ ਨੇ—, ਜਦੋਂ ਆਵਦਾ ਪੈਸਾ ਈ ਖੋਟਾ ਹੋ ਜੇ ਫਿਰ ਦੂਜੇ ਨੂੰ ਦੋਸ਼ ਕੀ ਦੇਣੈ। ਉਸੇ ਦੇ ਇਕ ਮੁੰਡੇ ਨਾਲ ਯਾਰੀ ਪਾ—ਲੀ, ਉਹ ਵੀ ਹੁਣ ਜੁਆਨੀ 'ਚ ਪੈਰ ਰਖਦਾ ਸੀ...ਸਾਲਾ ਐਡਾ ਹਰਾਮੀ, ਸਾਡੀਆਂ ਈ ਧੀਆਂ ਭੈਣਾਂ 'ਤੇ ਨਿਗਾ ਰੱਖੇ। ਅਸੀਂ ਜਰਨੈਲ ਸਿਹੁ ਨੂੰ ਸਮਝਾਇਆ, ਇਹ ਠੀਕ ਨੀ,

ਇਹ ਚੰਗਾ ਨੀ, ਪਰ ਕਾਹਨੂੰ, ਸਿਆਣੇ ਐਵੇਂ ਤਾਂ ਨੀ ਕਹਿੰਦੇ, ਭਤੀਜ, ਨਾ ਘਰ 'ਚ ਕੋਈ ਮਾੜਾ ਜੰਮੇ ਨਾ ਕੋਈ ਮਾੜਾ ਆਵੇ। ਭਾੜਾ ਵਧ ਗਿਆ। ਹੋਰ ਕਿਧਰੇ ਜਾਣ ਨੂੰ ਕੋਈ ਰਾਹ ਹੈ—ਨੀ ਸੀ। ਸਾਰਾ ਦਿਨ ਕੰਮ ਕਰਕੇ ਰਾਤ ਨੂੰ ਥੱਕ-ਟੁੱਟ ਕੇ ਘਰ ਡਿੱਗੀਦਾ ਸੀ, ਤੂੰ ਦੱਸ ਭਤੀਜ ਪਸ਼ੂਆਂ ਆਂਗੂ ਤਾਂ ਕੰਮ ਕਰੀਦੈ...ਕਰਦੇ ਨੀ—? ਕੋਈ ਵਿਹਲਾ ਹੋਵੇ ਤਾਂ ਉਹਨਾਂ ਨਾਲ ਪੰਗਾ ਲਵੇ। ਹੁਣ ਤਾਂ ਉਹਦੇ ਮੁੰਡੇ ਦੇ ਵੀ ਖੰਭ ਨਿਕਲ ਆਏ। ਐਧਰ ਉਧਰ ਹੋਰਨਾਂ ਪਾੜ੍ਹਿਆਂ ਦੇ ਮੁੰਡਿਆਂ ਨਾਲ ਯਾਰੀ ਪਾਲੀ, ਪੂਰੇ ਰੋਹਬ 'ਚ ਰੈਂਹਦਾ ਤੇ ਭਤੀਜ ਉਠ ਅੜਾਂਦਾ ਲੱਦੀ ਦਾ ਗਿਆ...ਪਰ ਫੇਰ ਇਕ ਹੋਰ ਈ ਸਿਆਪਾ ਖੜਾ ਹੋ ਗਿਆ—।'

—ਉਹ ਕਿਹੜਾ ਤਾਇਆ—?' ਲੱਛੂ ਕਾਹਲੀ ਨਾਲ ਐਂ ਬੋਲਿਆ ਜਿਵੇਂ ਤਾਇਆ ਕਿਸੇ ਐਟਮੀ ਬੰਬ ਫਟਣ ਦੀ ਵਾਰਦਾਤ ਸਣਾਉਣ ਲੱਗਾ ਹੋਵੇ।

—ਇਕ ਦਿਨ ਭਤੀਜ ਉਹ ਆਗੇ, ਜਿਹੜੇ ਤੀਵੀਂ ਦੇ ਪਿਉ ਨਾਲ ਰਲਕੇ ਮੁਖਬਰੀਆਂ ਕਰਦੇ ਹੁੰਦੇ ਸੀ। ਤੀਵੀਂ ਉਹਨਾਂ ਨੂੰ ਜਾਣਦੀ ਸੀ—ਘਰ ਦੇ ਭੇਤੀ ਸੀ, ਦੇਖਕੇ ਡਰ ਗੀ। ਉਹ ਕਹਿੰਦੇ ਤੁਸੀਂ ਤੀਹ ਸਾਲ ਇਹਦਾ ਭਾੜਾ ਖਾਧੈ, ਹੁਣ ਸਾਡੀ ਵਾਰੀ ਐ, ਸਾਡਾ ਹੱਕ ਬਣਦੈ। ਤੀਵੀਂ ਦੀ ਮੱਤ ਹੁੰਦੀਐ ਗਿੱਚੀ ਪਿੱਛੇ, 'ਰਾਮ ਨਾਲ ਕਹਿੰਦੀ...ਆਜੋ ਸਾਂਭ...ਲੋ ਭਾਈ। ਅੱਗੇ ਆਂਹਦੇ ਬਾਹਰਲੇ ਮੁਲਕਾਂ 'ਚ ਗੁਲਾਮ ਵਿਕਦੇ ਹੁੰਦੇ ਸੀ, ਉਵੇਂ ਈ ਕਰਾਏਦਾਰ 'ਗਾਂਹ ਵੇਚ ਦਿੰਦੀ। ਪਰ ਉਹ ਤਾਂ ਭਤੀਜ, ਚੜ੍ਹਗੀ ਕਚਿਹਰੀ। ਪਰ ਦੂਜੇ ਤਕੜੇ ਸੀ, ਬੰਦਿਆਂ ਆਲੇ ਸੀ.. ਫੈਸਲਾ ਹੋਇਆ—ਹੁਣ ਦੂਜਿਆਂ ਦਾ ਹੱਕ ਬਣਦੈ...। ਜਰਨੈਲ ਸਿੰਹੁ ਕਹਿੰਦਾ—ਤੂੰ ਅੜੀ ਰਹਿ, ਇਹਨਾਂ ਤੋਂ ਕੁਸ਼ ਨੀ ਹੋਣਾ..., ਗੇੜਾ ਤਾਂ ਉਹ ਹਾਲਾਂ ਵੀ ਮਾਰਦੀਐ, ਪਰ ਡਰਦੀ ਕੁਸਕਦੀ ਨੀ, ਪਰ ਸਾਲਾ ਕਿਤੇ ਕਿਤੇ ਐਂ ਲੱਗੂ ਜਿਵੇਂ 'ਉਹ' ਤੀਵੀਂ ਤੋਂ ਡਰਦੇ ਹੋਣ। ਕਈਆਂ ਤੋਂ ਤਾਂ ਉਹ ਫੇਰ ਵੀ ਭਾੜਾ ਲੈ—ਗੀ, ਪੈ ਗਿਆ ਰੌਲਾ, ਉਹ ਪੰਦਰਾਂ ਵੀਹ ਬੰਦੇ ਆਗੇ 'ਕੱਠੇ ਹੋਕੇ, ਕਰਤਾ 'ਲਾਨ—ਜਿਹੜਾ ਅੱਜ ਤੋਂ 'ਗਾਂਹ ਨੂੰ ਤੀਵੀਂ ਨੂੰ ਭਾੜਾ ਦੇਊ, ਸਾਡਾ ਦੁਸ਼ਮਣ, ਆਪਦਾ ਪੜ੍ਹਿਆ ਵਚਾਰ ਲੈ ਫੇਰ—। ਮੈਂ ਤਾਂ ਕਹਿਨਾਂ—ਤੁਸੀਂ ਏਹਨੂੰ ਏਥੇ ਔਣੋ ਰੋਕਦੇ ਕਾਹਤੋਂ ਨੀ ਫਿਰ—? ਕਹਿੰਦੇ ਇਹ ਸਾਡਾ ਆਪਦਾ ਮਾਮਲੈ...। ਹੁਣ ਕਦੇ ਉਹਦੇ ਬੰਦੇ ਆ ਜਾਂਦੇ ਐ-ਕਦੇ ਉਹਨਾਂ ਦੇ—ਨਿਤ ਸੋਡੇ ਦੀਆਂ ਬੋਤਲਾਂ ਚਲਦੀਐਂ, ਬਿਜਲੀ ਦਾ ਬਿੱਲ ਕੋਈ ਨੀ ਦਿੰਦਾ। ਮਹੀਨੇ ਤੋਂ 'ਲੈਣ' ਕਟੀ—ਵੀ ਐ, ਮੋਮ ਬਤੀਆਂ ਬਾਲ ਦੇ ਆਂ ਭਾੜਾ ਲੈ ਜਾਂਦੇ ਐ ਰੋਹਬ ਨਾਲ...ਹੁਣ ਤਾਂ ਤੇਰੀ ਤਾਈ ਵੀ ਉਥੇ ਜੀਅ ਨੀ ਲੌਂਦੀ...।

—ਤਾਇਆ ਇਹਦੇ ਨਾਲੋਂ ਤਾਂ ਮਕਾਨ ਬਦਲ ਕਾਹਤੋਂ ਨੀ ਲੈਂਦੇ...।' ਲੱਛੂ ਨੂੰ ਸੱਚੀ ਹੀ ਬਾੜੀ ਦੀ ਹਾਲਤ ਸੁਣਕੇ ਤਾਏ 'ਤੇ ਤਰਸ ਆ ਗਿਆ।

ਭਤੀਜ ਅੱਜ ਕੱਲ੍ਹ ਮਕਾਨ—? ਜੀਹਦੇ ਕੋਲ ਪੰਦਰਾਂ ਵੀਹ ਹਜ਼ਾਰ ਸਲਾਮੀ ਹੋਊ ਦੇਣ ਨੂੰ ਉਹੀ ਲਊ ਨਾ...ਨਾਲੇ ਚੜ੍ਹੇ ਮਹੀਨੇ ਤਿੰਨ ਸੌ ਭਾੜਾ ਆਪਾਂ ਟੁੱਟੇ ਪੀਪਿਆਂ ਅਰਗੀਆਂ ਟੈਕਸੀਆਂ ਚਲਾਕੇ ਟੈਕਸ ਤਾਂ ਦੇ ਨੀ ਸਕਦੇ, ਮਕਾਨ ਕਿਥੋਂ ਚੰਗੇ ਲੈ—ਲਾਂਗੇ, ਇਹ ਤਾਂ ਗੁਜਰਾਤੀਆਂ ਮਾਰਵਾੜੀਆਂ ਦੇ ਈ ਸਾਰੇ ਐ...।'

—ਫੇਰ ਕੋਈ ਹੋਰ ਉਪਾ ਕਰੋ—।' ਲੱਛੂ ਲਈ ਅੜਾਉਣੀ ਬਣ ਗਈ ।

—ਉਪਾ ਹੁਣ ਕੀ ਕਰਨੈ ਭਤੀਜ—।' ਤਾਇਆ ਇਸ ਪੱਖੋਂ ਹੱਥਿਆਰ ਸਿੱਟੀ ਬੈਠਾ ਸੀ ।

—ਠੀਕ ਐ...ਪਹਿਲਾਂ ਤੀਵੀਂ ਤੇ ਉਹਦਾ ਪਿਓ ਖਾਂਦੇ ਰਹੇ, ਹੁਣ ਇਹ ਆ—ਗੇ, ਕੱਲ ਨੂੰ ਕੋਈ ਇਹਨਾਂ ਦੇ ਚਾਚੇ ਭਤੀਜੇ, ਫੇਰ ਕੋਈ ਮਾਸੜ ਫੁੱਫੜ—,ਦੇਈ ਚੱਲੋ ਭਾੜੇ, ਜਗਾਈ ਰੱਖੋ ਮੋਮਬਤੀਆਂ..., ਐਂ ਨੀ ਵੀ ਕੋਈ ਰਾਹ ਕੱਢੀਏ—।' ਤਾਇਆ ਲੱਛੂ ਵਲ ਝਾਕਿਆ ਸਿੱਧੜ-ਸੁਭਾ ਦਾ ਮੁੰਡਾ ਤਾਅ 'ਚ ਆਇਆ ਬੈਠਾ ਸੀ ।

—ਰਾਹ ਕੀ ਕਢਣੈ...ਹੁਣ ਪਿਛਲੇ ਮਹੀਨੇ ਦਾ ਫੇਰ ਰੌਲੈ, ਕਹਿੰਦੇ ਭਾੜਾ ਹੋਰ ਵਧਾਉ, ਅਸੀਂ ਬਹੁਤ ਖਰਚਾ ਕਰਕੇ ਬਾੜੀ 'ਤੇ ਕਬਜ਼ਾ ਕੀਤੈ । ਆਂਹਦੇ 'ਗੀਠੀਆਂ ਨਾ ਬਾਲੋ ਗੈਸਾਂ ਦੇ ਚੁਲ੍ਹੇ ਲਿਆਉ । ਪਹਿਲਾਂ ਤੂੰ ਐਂ ਦੱਸ, ਤੇਰੀ ਤਾਈ ਨੂੰ ਗੈਸ ਜਗੌਣਾ ਆਊ, ਕਿਤੇ ਭੰਬੀਰੀ ਜੀ, ਸਾਂਗੀ ਖੋਹਲਕੇ ਆਵਦੇ ਝਾਟੇ ਨੂੰ ਅੱਗ ਲਾ—ਲੂ । ਅੱਡੋ-ਅੱਡ ਸਾਰੇ ਚੰਮ ਲਹਾਈ ਜਾਂਦੇ ਆ, ਹੁਣ ਜਦੋਂ ਦਾ ਰੌਲਾ ਰਹਿੰਦੈ ਉਹਦੀ ਮੁਰੰਮਤ ਕੋਈ ਨੀ ਕਰੌਂਦਾ...ਮੀਂਹ ਦਿਆਂ ਦਿਨਾਂ 'ਚ ਬਾਹਰ ਪਾਣੀ ਥੋੜਾ ਹੋਊ, ਕਮਰਿਆਂ 'ਚ ਬਾਹਲਾ ਆ ਜਾਂਦੈ...ਕੋਈ ਪੁੱਛਦੈ—? ਸਾਰੇ ਔਖੇ ਐ...। ਕਿਤੇ ਕਿਤੇ ਤਾਂ ਸਾਲਾ ਐਂ ਜੀ ਕਰੂ, ਵਈ ਤੇਰੀ ਤਾਈ ਨੂੰ ਬਠਾਲਾਂ ਟੈਕਸੀ 'ਚ—ਤੇ ਕਿਸੇ ਉੱਚੇ ਜੇ ਪੁੱਲ 'ਤੇ ਜਾਕੇ ਸਣੇ ਗੱਡੀ ਥੱਲੇ ਸਿੱਟ ਦਿਆਂ... ਝਗੜਾ ਤਾਂ ਮੁੱਕੂ—।'

—ਹਾਹੋ, ਹੁਣ ਤਾਈ ਨੂੰ ਵੀ ਨਾਲ ਈ ਡੋਬ, ਮੋਢੇ 'ਤੇ ਹੱਥ ਰੱਖੇ ਤੋਂ ਤਾਂ ਢੱਟੇ ਆਂਗੂ ਬੜ੍ਹਕਾਂ ਮਾਰਦੈਂ, ਘੋਰੂ ਪਾਉਣ ਲਗ ਜਾਨੈਂ...ਹੁਣ ਮੌਕ ਨਿਕਲਦੀ ਐ—ਪੂਛ ਚੱਡਿਆਂ 'ਚ ਲੈ ਕੇ ਹੁਣ ਪੁਲ ਤੋਂ ਛਾਲ ਮਾਰ...ਵਾਹ ਉਏ ਤਾਇਆ—।' ਲੱਛੂ ਵਿਅੰਗ ਨਾਲ ਹੱਸਿਆ ।

—ਹੋਰ ਦੱਸ ਕੀ ਕਰੀਏ...?' ਤਾਏ ਨੇ ਸੁਭਾਵਕ ਹੀ ਕਿਹਾ ਜਿਵੇਂ ਉਸ ਨੂੰ ਹੋਰ ਕੁਝ ਸੁਝਦਾ ਹੀ ਨਾ ਹੋਵੇ ।

—ਕਰਨਾ ਕੀ ਐਂ...ਮਰਜੋ ਸਿਰ ਚੜ੍ਹਕੇ ਉਹਨਾਂ ਦੇ, ਪੁਲ ਤੋਂ ਛਾਲਾਂ ਮਾਰਦੈਂ...' 'ਕੱਠੇ ਹੋਕੇ ਪੈ ਜੋ ਟੁੱਟਕੇ...ਪੰਜਾਹ ਘਰ ਐਂ...ਆਖੋ ਬਥੇਰਾ ਖਾ ਲਿਆ ਤੁਸੀਂ, ਹੁਣ ਸਾਡਾ ਹੱਕ ਬਣਦੈ, ਬਥੇਰਾ ਭਾੜਾ ਦੇ ਲਿਆ । ਸਾਰਿਆਂ ਨੂੰ ਕਹਿ ਦਿਉ—ਜਿਹੜਾ ਭਾੜਾ ਦੇਊ, ਸਾਡਾ ਦੁਸ਼ਮਣ, ਵੇਖੀ ਜਾਊ...ਕੀ ਹੋਊ, 'ਜਾਂ ਘੋੜੀ ਘੋੜਿਆਂ 'ਚ ਜਾਂ ਕਾਠੀ ਕੰਧ' ਤੇ... ਬੱਸ ਪੱਟ...।' ਲੱਛੂ ਵਿਚੋਂ ਹੀ ਰੁਕ ਗਿਆ ।— 'ਤਾਇਆ ਵਈ ਆਪਣਾ ਤਾਂ ਆ ਗਿਆ ਪਸੰਜਰ—।' ਤਾਏ ਨੇ ਲੱਛੂ ਦੀ ਟੈਕਸੀ ਵਲ ਦੇਖਿਆ, ਉਸ ਵਿਚ ਇਕ ਸਵਾਰੀ ਆਣ ਬੈਠੀ ਸੀ । ਲੱਛੂ ਉਠਕੇ ਚਲਾ ਗਿਆ ।

—ਭਤੀਜ ਦੀਆਂ ਗੱਲਾਂ ਤਾਂ ਤਕੜੀਐਂ...ਪਰ ਮੂਹਰੇ ਕਿਹੜਾ ਲੱਗੂ...?' ਸੋਚਦਾ, ਜੋਧਾ ਸਿੰਘ ਗੋਡਿਆਂ 'ਤੇ ਹੱਥ ਰੱਖ ਕੇ ਉਠਣ ਲੱਗਾ ਤਾਂ ਐਂ ਲਗਿਆ, ਜਿਵੇਂ ਪਹਿਲਾਂ ਨਾਲੋਂ ਉਹ ਹੌਸਲੇ 'ਚ ਹੋਵੇ ।

oo

[23/1, ਚੰਦਰ ਨਾਥ ਚੈਟਰਜੀ ਸਟਰੀਟ, ਕਲਕੱਤਾ—700025]

ਮੁਸ਼ਤਾਕ ਸਿੰਘ

# ਖ਼ੁਦਕਸ਼ੀ ਤੋਂ ਪਿਛੋਂ

ਅਮੀਰ ਘਰ ਦੀ ਕੁੜੀ ਅਪਣੀ ਜਵਾਨੀ ਨੂੰ ਤਮਾਸ਼ਾ ਬਨਾਉਣ 'ਤੇ ਜਿੰਨਾ ਜ਼ੋਰ ਲਾਉਂਦੀ ਹੈ, ਉਸ ਤੋਂ ਦੂਣਾ ਜ਼ੋਰ ਗ਼ਰੀਬ ਦੀ ਧੀ ਆਪਣੀ ਜਵਾਨੀ ਨੂੰ ਲੁਕਾਣ 'ਤੇ ਲਾ ਦਿੰਦੀ ਹੈ। ਪਰ ਚੁਮਾਰਾਂ ਦੀ ਚਿੰਤੀ 'ਤੇ ਜਦੋਂ ਜਵਾਨੀ ਚੜ੍ਹੀ ਤਾਂ ਸਾਰੇ ਚੈਨਪੁਰ 'ਚ ਹਨੇਰੀ ਫਿਰ ਗਈ। ਭੱਠੀ 'ਤੇ ਧੁਖਦੇ ਚੋਅ ਨੂੰ ਸੁਆਹ 'ਚ ਤੁੰਨਦੀ ਕਰਮੀ ਤੋਂ ਲੈ ਕੇ ਹਵੇਲੀ ਦੇ ਸਰਦਾਰਾਂ ਤੱਕ ਇਹਦਾ ਚਰਚਾ ਛਿੜ ਪਿਆ ਕਿਉਂ ਕਿ ਹਰ ਪਿੰਡ ਵਿਚ ਇਕ ਹਵੇਲੀ ਦਾ ਹੋਣਾ ਲਾਜ਼ਮੀ ਹੈ। ਕੋਈ ਪਿੰਡ ਕਿੰਨਾ ਵੱਡਾ ਹੈ ਇਸਦੀ ਪਛਾਣ ਇਸ ਗੱਲ ਤੋਂ ਹੈ ਕਿ ਉਸ ਪਿੰਡ ਦੇ ਸਰਦਾਰ ਕੋਲ ਕਿੰਨੇ ਕਿੱਲੇ ਪੈਲੀ ਹੈ ਤੇ ਉਸਦੀ ਹਵੇਲੀ ਕਿੰਨੀ ਵੱਡੀ ਹੈ। ਸ਼ਹਿਰ ਦੇ ਬਾਣੀਏਂ ਕੋਲ ਕਣਕ ਤੁਲਾਂਦਾ ਜੱਟ, ਸਰਦਾਰ ਦੀ ਹਾਥੀਆਂ ਜਿੱਡੀ ਜੋੜੀ ਦੀ ਗੱਲ ਕਰਨ ਲੱਗਾ ਆਪਣੇ ਕਾਂ ਖਾਧੇ ਝੋਟਿਆਂ ਦੀ ਹਾਲਤ ਭੁੱਲ ਜਾਂਦਾ ਹੈ। ਉਹਨੂੰ ਯਾਦ ਨਹੀਂ ਰਹਿੰਦਾ ਕਿ ਸਰਦਾਰ ਦੇ ਨਾਲ ਲਗਦੇ ਉਹਦੇ ਖੱਤੇ ਹੋਰ ਕਿੰਨੀ ਵਾਰ ਪਟਵਾਰੀ ਨੇ ਉਹਦੇ ਨਾਂ ਚਾੜ੍ਹਨੇ ਨੇ ! ਹਾਲ ਦੀ ਘੜੀ ਤਾਂ ਉਹਦੀ ਛਾਤੀ ਗਜ਼ ਚੋੜੀ ਹੋ ਜਾਂਦੀ ਹੈ।

ਇਹ ਵੀਹ ਵਰ੍ਹੇ ਪਹਿਲਾਂ ਦੀ ਗੱਲ ਸੀ।

ਹੁਣ ਤਾਂ ਸਰਦਾਰਾਂ ਦੀ ਹਵੇਲੀ ਤੇ ਦੋ ਏਰੀਅਲ ਲੱਗੇ ਹੋਏ ਹਨ। ਇਕ ਰੇਡੀਓ ਲਈ ਅਤੇ ਇਕ ਟੈਲੀਵੀਜ਼ਨ ਲਈ। ਬਲ੍ਹਦਾਂ ਦੀਆਂ ਜੋੜੀਆਂ ਦੀ ਥਾਂ ਹੁਣ ਟਰੈਕਟਰਾਂ ਦੀ ਫੜ ਫੜ ਹੁੰਦੀ ਹੈ। ਕਣਕ ਦਾ ਹਿਸਾਬ ਹੁਣ ਬੋਰੀਆਂ ਦੀ ਗਿਣਤੀ ਨਾਲ ਨਹੀਂ ਹੁੰਦਾ, ਸਗੋਂ ਕਿੰਨੀਆਂ ਟਰਾਲੀਆਂ ਸ਼ਹਿਰ ਸਿੱਟੀਆਂ ਹਨ, ਇਸ ਗੱਲ ਤੋਂ ਹੁੰਦਾ ਹੈ। ਉਦੋਂ ਤਾਂ ਸਰਦਾਰ 'ਕੱਲਾ ਕਾਰਾ ਹੁੰਦਾ ਸੀ। ਘਰ 'ਚ ਦੋ ਵਹੁਟੀਆਂ ਸਨ। ਪਹਿਲੀ ਤੀਵੀਂ ਛੋਟੀ ਹਵੇਲੀ 'ਚ ਰਹਿੰਦੀ ਸੀ ਤੇ ਨਿੱਕੀ ਸਰਦਾਰ ਦੇ ਨਾਲ ਪੁਰਾਣੀ ਹਵੇਲੀ 'ਚ। ਇਸਨੂੰ ਵਿਆਹੀ ਨੂੰ ਵੀ ਦਸ ਸਾਲ ਹੋ ਗਏ ਸਨ, ਪਰ ਜੁਆਕ ਦੋਹਾਂ ਦੇ ਕੋਈ ਨਹੀਂ ਹੋਇਆ ਸੀ। ਕਦੇ ਕਦਾਈਂ ਜਦੋਂ ਬਾਹਰ ਜਾਂਦੀਆਂ ਸਨ ਤਾਂ ਲਗਦਾ ਸੀ ਜਿਵੇਂ ਤਕੜੇ ਜੋੜ ਦੇ ਭਲਵਾਨ ਛਿੰਜ ਚੱਲੇ ਹੋਣ। ਛੇਤੀ ਕੀਤਿਆਂ ਕੋਈ ਇਹਨਾਂ ਨੂੰ ਰਿਕਸ਼ੇ ਜਾਂ ਟਾਂਗੇ ਨਹੀਂ ਬਿਠਾਉਂਦਾ ਸੀ। ਪਰ ਹੁਣ ਤਾਂ ਸਰਦਾਰ ਨੇ ਸਰਕਾਰੇ ਦਰਬਾਰੇ ਜਾਣ ਲਈ, ਇਕ ਵਲੈਤੀਏ ਤੋਂ ਖ਼ਰੀਦੀ ਜਹਾਜ਼ ਜਿੱਡੀ ਮਰਸਡੀਜ਼ ਕਾਰ ਰੱਖੀ ਹੋਈ ਹੈ।

ਰਣਜੀਤ ਆਪਣੇ ਸਿਰ 'ਤੇ ਹੱਥ ਫੇਰਦਾ ਹੈ। ਉਹਦਾ ਹੱਥ ਗੱਲ੍ਹਾਂ ਅਤੇ ਠੋਡੀ ਤੋਂ ਸਿਰਕਦਾ ਹੋਇਆ ਹੇਠਾਂ ਢਿਲਕ ਜਾਂਦਾ ਹੈ ਬੁੱਸ਼ਰਟ ਦੀ ਜੇਬ ਚੋਂ ਵਲੈਤੀ ਸਿਗਰਟਾਂ ਦੀ ਡੱਬੀ ਬਾਹਰ ਕੱਢਦਾ ਹੈ ਅਤੇ ਚਮਕਦੇ ਹੋਏ ਜਾਪਾਨੀ ਲਾਈਟਰ ਨਾਲ ਸਿਗਰਟ ਲਾ ਕੇ ਇਕ ਲੰਮਾ ਸਾਰਾ ਕਸ਼ ਖਿਚਦਾ ਹੈ। ਵੀਹ ਸਾਲ ਪਹਿਲਾਂ ਤਾਂ ਉਹਦੇ ਸਿਰ 'ਤੇ ਗਜ਼ ਗਜ਼ ਲੰਮੇ

ਵਾਲ ਹੁੰਦੇ ਸਨ। ਸਿਗਰਟ ਪੀਣਾ ਤਾਂ ਇਕ ਪਾਸੇ, ਉਹਨੇ ਕਦੇ ਸਿਗਰਟ ਦੀ ਖਾਲੀ ਡੱਬੀ ਨੂੰ ਵੀ ਹੱਥ ਨਹੀਂ ਲਾਇਆ ਸੀ। ਉਦੋਂ ਉਹ ਇਕੱਲਾ ਹੀ ਤਿੰਨ ਮੀਲ ਤੁਰ ਕੇ ਸ਼ਹਿਰ ਪੜ੍ਹਨ ਜਾਇਆ ਕਰਦਾ ਸੀ। ਪਿੰਡ ਵਿਚ ਟਾਵਾਂ ਟਾਵਾਂ ਕਿਸੇ ਕੋਲ ਸਾਇਕਲ ਹੁੰਦਾ ਸੀ। ਪਿੰਡ ਦੇ ਬਹੁਤ ਸਾਰੇ ਲੋਕੀ ਉਹਦੇ ਕੋਲ ਚਿੱਠੀਆਂ ਪੜ੍ਹਾਉਣ ਆਇਆ ਕਰਦੇ ਸਨ। ਹੁਣ ਤਾਂ ਘਰ ਘਰ ਮੁੰਡੇ ਕੁੜੀਆਂ ਪੜ੍ਹ ਲਿਖ ਗਏ ਹਨ। ਚਿੰਤੀ ਦੇ ਬਾਪੂ ਦੀਆਂ ਬਣਾਈਆਂ ਜੁੱਤੀਆਂ ਹੁਣ ਕੋਈ ਨਹੀਂ ਪਾਉਂਦਾ। ਏਸੇ ਲਈ ਉਹਦੇ ਨਿਆਣੇ ਜਾਂ ਤਾਂ ਜੱਟਾਂ ਨਾਲ ਸੀਰੀ ਰਲ ਗਏ ਹਨ ਜਾਂ ਸ਼ਹਿਰ ਜਾਕੇ ਰਿਕਸ਼ੇ ਚਲਾਉਣ ਲੱਗ ਪਏ ਹਨ।

ਰਣਜੀਤ ਨੇ ਸੱਜੇ ਪਾਸੇ ਇਕ ਖੋਲੇ ਨੂੰ ਨੀਝ ਲਾ ਕੇ ਵੇਖਿਆ। ਇਹ ਤਾਈ ਫੱਤਾਂ ਦਾ ਘਰ ਹੁੰਦਾ ਸੀ। ਪਿੰਡ ਦੇ ਹਰ ਨਿੱਕੇ ਵੱਡੇ ਦੀ ਉਹ ਤਾਈ ਸੀ। ਹਰ ਮੁੰਡੇ ਕੁੜੀ ਦੇ ਨਾੜੂਏ ਵਾਹ ਲਗਦੀ ਉਸੇ ਨੇ ਕੱਟੇ ਸਨ। ਹੁਣ ਤਾਂ ਜਣੀ ਖਣੀ ਸ਼ਹਿਰੋਂ ਨਰਸ ਸੱਦ ਲੈਂਦੀ ਹੈ। ਉਦੋਂ ਤਾ ਸਿਰਫ ਸਰਦਾਰਾਂ ਦੇ ਘਰ ਹੀ ਡਾਕਟਰ ਜਾਂ ਨਰਸਾਂ ਆਇਆ ਕਰਦੀਆਂ ਸਨ। ਭਾਂਤ ਭਾਂਤ ਦੇ ਡਾਕਟਰ ਅਤੇ ਨਰਸਾਂ ਹਵੇਲੀ ਆਇਆ ਕਰਦੀਆਂ ਸਨ। ਕਦੇ ਵੱਡੀ ਕਦੇ ਛੋਟੀ ਸਰਦਾਰਨੀ ਨੂੰ ਦਵਾਈ ਦੇਣ। ਤਾਈ ਫੱਤਾਂ ਟੁੱਟੀ ਜਹੀ ਡੰਗੋਰੀ ਫੜੀ ਬੁੜ ਬੁੜ ਕਰਦੀ ਫਿਰਦੀ: "ਜੋੜੇ ਦੇ ਜਾਣਗੀਆ ਇਹ ਸ਼ਹਿਰੋਂ ਆਈਆਂ—ਸੌ ਵਾਰੀ ਆਖਿਆ, ਨਿਖੱਸਮਿਆਂ: ਅਪਣਾ 'ਲਾਜ ਕਰਾ। ਜੇ ਬੀਜ ਹੀ ਢੋਰੇ ਖਾਧਾ ਹੈ ਤਾਂ ਖੇਤ ਦਾ ਕੀ ਕਸੂਰ। ਪਰ ਮਹਾਤੜਾਂ ਦੀ ਸੁਣਦਾ ਕੌਣ ਐ—ਖੁਆ ਖੁਆ ਕੇ ਸੰਢਾਂ ਪਾਲੀ ਜਾਂਦੈ। ਮਣ ਮਣ ਚਰਬੀ ਚੜ੍ਹੀ ਪਈ ਆ-ਮਜਾਲ ਆ ਪੈਰ ਭੁੰਜੇ ਲਾਹੁਣ ਤਾਂ, ਮੰਜਾ ਵਿਚਾਰਾ ਛੇ ਮਹੀਨੇ ਨਹੀਂ ਕੱਢਦਾ ਵਿਚਾਲਿਓਂ ਥੱਲੇ ਲੱਗ ਜਾਂਦੈ—"

ਪਰ ਹੁਣ ਰਣਜੀਤ ਨੂੰ ਖੋਲੇ ਵਿਚ ਮਾੜੇ ਜਹੇ ਦੋ ਕੱਟੇ ਬੰਨ੍ਹੇ ਨਜ਼ਰ ਪਏ, ਜਿਨ੍ਹਾਂ ਦੁਆਲੇ ਮੱਖੀਆਂ ਭਿਣ ਭਿਣ ਕਰ ਰਹੀਆਂ ਸਨ। ਉਹਨੂੰ ਯਾਦ ਆਇਆ, ਜਿਸ ਥਾਂ ਪੈਰਾਂ 'ਚ ਸਿਰ ਦੇ ਕੇ ਕਾਲੀ ਕੁੱਤੀ ਸੁੱਤੀ ਪਈ ਹੈ, ਇਸ ਥਾਂ ਹੀ ਖੜਕੇ ਤਾਈ ਫੱਤਾ ਨੇ ਇਕ ਸ਼ਾਮੀਂ ਉਹਨੂੰ ਹੱਥ ਦੇ ਇਸ਼ਾਰੇ ਨਾਲ ਅੰਦਰ ਆਉਣ ਲਈ ਕਿਹਾ ਸੀ।

ਸਰਦੀਆਂ ਦੀ ਡੂੰਘੀ ਸ਼ਾਮ ਸੀ। ਉਹ ਸਕੂਲੋਂ ਆਕੇ ਮੱਝ ਲਈ ਖੂਹ ਤੋਂ ਹਰੇ ਪੱਠੇ ਵੱਢਕੇ ਲਿਆ ਰਿਹਾ ਸੀ। ਅੱਡੇ 'ਤੇ ਪੱਠੇ ਸੁੱਟ ਕੇ ਉਹ ਫਿਰ ਸਿਰ ਸਾਫ਼ਾ ਲਪੇਟਦਾ ਹੋਇਆ ਉਹਨੀਂ ਪੈਰੀਂ ਤਾਈ ਫੱਤਾਂ ਦੇ ਘਰ ਵੱਲ ਮੁੜ ਗਿਆ।

ਉਹਨੂੰ ਆਉਂਦੇ ਵੇਖਕੇ ਤਾਈ ਅੰਦਰਲੀ ਕੋਠੀ ਵੱਲ ਤੁਰ ਪਈ। ਇੱਕ ਨੁਕਰੇ ਆਲੇ ਵਿਚ ਮਿੱਟੀ ਦਾ ਦੀਵਾ ਜਗ ਰਿਹਾ ਸੀ ਤੇ ਉਹਦੇ ਧੂਏਂ ਨਾਲ ਸਾਰਾ ਆਲਾ ਕਾਲਾ ਹੋਇਆ ਪਿਆ ਸੀ। ਅੰਦਰ ਵੜਦਿਆਂ ਹੀ ਅਜੀਬ ਤਰ੍ਹਾਂ ਦੀ ਹਮਾਕ ਉਹਦੀਆਂ ਨਾਸ਼ਾਂ ਵਿਚ ਵੜ ਗਈ। ਮੰਜੇ ਦੇ ਕੋਲ ਲੋਹੇ ਦੀ ਬਾਲਟੀ ਵਿਚ ਸੁਆਹ ਪਈ ਹੋਈ ਸੀ। ਪਲ ਦੇ ਪਲ ਰਣਜੀਤ ਦਾ ਦਿਲ ਖ਼ਰਾਬ ਹੋਇਆ। ਮੈਲੀ ਜਹੀ ਰਜ਼ਾਈ ਹੇਠਾਂ ਕੋਈ ਮੂੰਹ ਸਿਰ ਲੁਕਾਈ ਪਿਆ ਸੀ। ਮੰਜੇ ਦੇ ਪੁਆਂਦੀ ਇਕ ਦੋ ਖੇਸ ਗੁੱਛੂ ਮੁੱਛੂ ਕਰਕੇ ਧਰੇ ਹੋਏ ਸਨ। ਚਰਖ਼ੇ ਦੇ ਕੋਲ ਖੜੀ ਪੀੜ੍ਹੀ ਚੁੱਕਕੇ ਤਾਈ ਨੇ ਮੰਜੇ ਦੇ ਕੋਲ ਧਰਦੀ ਨੇ ਕਿਹਾ, "ਬਹਿ ਜਾ ਪੁੱਤ, ਤੇਰੇ ਨਾਲ ਇਕ ਘਰ ਦੀ ਗੱਲ ਕਰਨੀ ਹੈ। ਤੈਥੋਂ ਕਾਹਦਾ ਲੁਕਾ, ਤੂੰ ਤਾਂ ਸਿਆਣਾ ਬਿਆਣਾ

ਘਰ ਦਾ ਬੰਦਾ ਹੀ ਹੋਇਆ।"

ਰਣਜੀਤ ਨੂੰ ਪੀੜ੍ਹੀ 'ਤੇ ਬਹਿੰਦੇ ਨੂੰ ਮਹਿਸੂਸ ਹੋਇਆ ਜਿਵੇਂ ਉਹ ਸੱਚ ਮੁੱਚ ਮੁੰਡੇ ਤੋਂ ਬੰਦਾ ਬਣ ਗਿਆ ਹੋਵੇ।

''ਵੇ ਕੀ ਬਾਹਲੀ ਕਹਾਣੀ ਪਾਉਣੀ ਆ. ਹਾ ਕਾਰਾ ਕਰੀ ਪਈ ਆ ਚਿੰਤੀ ਤੇਰੇ ਸਾਹਮਣੇ। ਦਸ ਦਿਨ ਹੋ ਗਏ ਮੰਜਾ ਮੱਲੀ ਨੂੰ। ਜਿੱਦਣ ਆਈ ਸੀ ਉਦਣ ਤਾਂ ਬਲਾ ਈ ਪੀਲੀ ਭੂਕ ਹੋਈ ਪਈ ਸੀ।'

ਰਣਜੀਤ ਦੇ ਗੱਲ ਪਿੜ ਪੱਲੇ ਨਾ ਪਈ।

"ਵੇ ਪਾੜ੍ਹਿਆ ! ਕਿੱਥੋਂ ਗਈ ਸੀ ਇਹ ਖਸਮਾਂ ਨੂੰ ਖਾਣੀ ਭੂਆ ਕੋਲ। ਇਹ ਤਾਂ ਸ਼ਹਿਰ ਨਿਆਣਾ ਜੰਮਣ ਗਈ ਹੋਈ ਸੀ। ਦਸ ਦਿਨ ਹੋਏ ਉਥੇ ਯਤੀਮਖ਼ਾਨੇ ਦੇ ਕੇ ਆ ਗਈ। ਜਣਦਿਆਂ ਖਾਣੀ ਕੀ ਪਤਾ ਹੋਰ ਕੀ ਚੰਨ ਚਾੜ੍ਹ। ਖੇਹ ਪਾਤੀ ਸਾਊ ਪਿਓ ਦੇ ਸਿਰ 'ਚ। ਹੋਏ, ਹੋਏ ਹੋ ਜਾਊ ਸਾਰੇ ਪਿੰਡ ਦੀ। ਭਲਾ ਹੋਵੇ ਸਰਦਾਰਾਂ ਦਾ ਗੱਲ ਨੱਪੀ ਗਈ। ਨਹੀਂ ਤਾਂ ਚਗਲ ਨੇ ਤਾਂ ਕਸਰ ਨਹੀਂ ਛੱਡੀ ਸੀ ਪਿੰਡ ਦੀਆਂ ਧੀਆਂ ਭੈਣਾਂ ਨੂ ਲਾਣ ਦੀ।'

ਰਣਜੀਤ ਦੇ ਥੋੜੇ ਕਪਾਟ ਖੁੱਲ ਗਏ। ਜਿਵੇਂ ਹੁਣ ਉਹਨੂੰ ਵੀ ਤਾਈ ਦੀਆਂ ਗੱਲਾਂ ਵਿਚ ਸੁਆਦ ਆਉਣ ਲੱਗ ਪਿਆ ਸੀ। ਉਹ ਵੀ ਸੋਚਣ ਲੱਗਾ, ਪਤਾ ਨਹੀਂ ਉਹ ਬੰਦਾ ਕੌਣ ਹੋਣਾ ਜਿਦ੍ਹੇ ਹੱਥੀਂ ਇਹ ਚੜ੍ਹ ਗਈ। ਨਰਮ ਹੱਥੀਂ ਤਾਂ ਇਹ ਕਿਸੇ ਦੇ ਕਾਬੂ ਨਹੀਂ ਸੀ ਆਉਣ ਵਾਲੀ 'ਪਰ ਝੱਟ ਹੀ ਉਹਨੂੰ ਖਿਆਲ ਆਇਆ ਕਿ ਤਾਈ ਨੇ ਮੈਨੂੰ ਕਾਹਦੇ ਲਈ ਸੱਦਿਆ ਹੈ ? ਕਿਤੇ ਚਿੰਤੀ ਨੇ ਮੇਰਾ ਨਾਂ ਤਾਂ ਨਹੀਂ ਲਾ ਤਾ ? ਪਰ ਉਹਨੇ ਤੱਕਿਆ ਤਾਈ ਆਪਣੀ ਕੁੜਤੀ ਦੀ ਜੇਬ 'ਚੋਂ ਇਕ ਮੈਲੀ ਜਹੀ ਲੀਰ ਨੂੰ ਦਿੱਤੀਆਂ ਗੰਢਾਂ ਖੋਹਲ ਰਹੀ ਸੀ।

ਇਕ ਨਵਾਂ ਨਕੋਰ ਚੁਰੜ ਮੁਰੜ ਹੋਇਆ ਸੌ ਰੁਪਏ ਦਾ ਨੋਟ ਰਣਜੀਤ ਦੇ ਹੱਥਾਂ ਵਿਚ ਦਿੰਦੀ ਹੋਈ ਉਹ ਕਹਿਣ ਲੱਗੀ, 'ਕੱਲ ਸ਼ਹਿਰੋਂ ਆਉਂਦਾ ਦੋ ਸੇਰ ਘਿਉ ਅਤੇ ਸੇਰ ਬਦਾਮ ਲੈਂਦਾ ਆਵੀਂ' ਹੋਰ ਚੀਜ਼ਾਂ ਤਾਂ ਮੈਂ ਰੋੜੇ ਦੀ ਹੱਟੀਓਂ ਲੈ ਆਊਂ ਭੋਰਾ ਥਿੰਦਾ ਰਲਾਕੇ ਇਹਦੇ ਅੰਦਰ ਸੁੱਟਾਂ ਕੀ ਪਤਾ ਏਸੇ ਨਾਲ ਹੀ ਸਾਹ ਸੱਤ ਪਊ ਇਹਦੀਆਂ ਲੱਤਾਂ ਬਾਹਾਂ 'ਚ। 'ਤੂੰ ਸਿਆਣਾ ਹੈਂ, ਜਾਣਦਾ ਹੀ ਹੈਂ, ਜੇ ਕਿਸੇ ਹੋਰ ਦੇ ਲੈਣ ਜਾਊਂ ਤਾਂ ਅਗਲੀਆਂ ਸੌ ਸੌ ਗੱਲਾਂ ਪੁਛਣਗੀਆਂ। ਕੀ ਦੇਊਂ ਜਵਾਬ ਬਈ ਕੀਹਦੇ ਲਈ ਆ ? ਬੀਬਾ ਪੁੱਤ ਕਿਸੇ ਨੂੰ ਦੱਸੀਂ ਨਾ। ਇਸ ਹੜਾਂਬੜ ਨੇ ਤਾਂ ਜੋ ਕਰਨਾ ਸੀ ਕਰ ਲਿਆ, ਹੁਣ ਗੱਲ ਸਾਂਭਣੀ ਵੀ ਤਾਂ ਹੋਈ। ਭਲਾ ਹੋਵੇ ਛੋਟੀ ਸਰਦਾਰਨੀ ਦਾ, ਘੜੇ ਜਿੱਡਾ ਦਿਲ ਕੱਢਿਆ। ਪੈਸਾ ਦੇਣ ਲੱਗੀ ਨੇ। ਕਿਸੇ ਦੇ ਪੈਰਾਂ ਪਿਛੇ ਸੁਣ ਲਈ ਰੱਬ ਨੇ ਉਹਦੀ ਵੀ। ਮੁੰਡਾ ਹੋਏ ਦੀ ਮੈਂ ਵਧਾਈ ਦੇਣ ਗਈ, ਢਿੱਲ ਨਾ ਲਾਈ ਸੰਦੂਕ ਚੋਂ ਨੋਟ ਕੱਢਣ ਲੱਗੀ ਨੇ। ਕਹਿੰਦੀ ਜਾਹ ਤਾਈ, ਸੋਹਣਾ ਜਿਹਾ ਝੱਗਾ ਚੁੰਨੀ ਬਣਵਾ ਲੈ। ਅੜਿਆ ! ਕਹਿਣ ਨੂੰ ਕੀ ਕਹਿਣਾ, ਦਿਲ ਦੀ ਮਾੜੀ ਨਹੀਂ ਲਗਦੀ, ਦੋ ਮਹੀਨੇ ਹਸਪਤਾਲ ਰਹਿਕੇ ਆਈ ਆ, ਵਛੇਰੇ ਜਿੱਡਾ ਮੁੰਡਾ ਆ ਭਾਈ ਕੁੱਛੜ। ਘਟੀ ਨਾ ਵਧੀ ਉੱਦਾਂ ਦੀ ਉੱਚਾਂ ਹੀ ਆ। ਭਾਗ ਲੱਗ ਗਏ ਭਾਈ ਉਹਨੂੰ ਤਾਂ

ਹਸਪਤਾਲ ਜਾ ਕੇ। ਨਹੀਂ ਤਾਂ ਤੇਰ੍ਹਾਂ ਸਾਲ ਹੋ ਗਏ ਸੀ ਆਈ ਨੂੰ।'

ਰਣਜੀਤ ਨੇ ਪਹਿਲੀ ਵੇਰ ਸੌ ਦਾ ਨੋਟ ਹੱਥਾਂ 'ਚ ਫੜਿਆ ਸੀ। ਉਹਦੀਆਂ ਤਲੀਆਂ ਵਿਚ ਮਰੋੜਿਆ ਹੋਇਆ ਕਾਗਜ਼ ਜਲੂਣ ਕਰਦਾ ਪਿਆ ਸੀ। ਉਹਨੇ ਪੀੜ੍ਹੀ ਤੋਂ ਉਠਦੇ ਹੋਏ ਨੇ ਕਿਹਾ, "ਚੰਗਾ ਤਾਈ, ਕਲ੍ਹ ਸ਼ਾਮੀਂ ਲੈ ਆਊਂਗਾ ਗੰਡੇ ਦੀ ਹੱਟੀ ਤੋਂ। ਬਾਕੀ ਚੀਜ਼ਾਂ ਤੂੰ ਆਪੇ ਲੈ ਆਵੀਂ।"

ਉਹ ਬੂਹੇ ਕੋਲ ਪਹੁੰਚ ਕੇ ਰੁਕ ਗਿਆ। ਉਹਨੇ ਪਿੱਛੇ ਮੁੜ ਕੇ ਰਜ਼ਾਈ ਵੱਲ ਤਕਿਆ।

ਚਿੰਤੀ ਦੀਆਂ ਲਾਲ ਸੂਹੀਆਂ ਅੱਖਾਂ ਵਿਚ ਉਮਰ ਜਿੰਨੀ ਲੰਮੀ ਪੀੜ ਅਤੇ ਵਹਿਸ਼ਤ ਭਰੀ ਹੋਈ ਸੀ। ਉਹਦੀਆਂ ਪੀਲੀਆਂ ਪਈਆਂ ਗੱਲ੍ਹਾਂ 'ਤੇ ਹੰਝੂਆਂ ਦੀਆਂ ਘਰਾਲਾਂ ਵਗੀਆਂ ਹੋਈਆਂ ਸਨ।

ਕੁਝ ਦਿਨ ਹੀ ਹੋਏ ਸਨ ਕਿ ਗਲੀ ਮੁਹੱਲੇ ਖੁਸਰ ਖੁਸਰ ਹੋਣ ਲੱਗ ਪਈ। ਉਡਦੀਆਂ ਹਵਾਈਆਂ ਰਣਜੀਤ ਦੇ ਕੰਨਾਂ ਵਿਚ ਵੀ ਪਈਆਂ। ਸਰਦਾਰਾਂ ਦੀ ਹਵੇਲੀ 'ਚ ਜਦੋਂ ਮੁੰਡਾ ਜੰਮੇ ਦੀਆਂ ਪਾਰਟੀਆਂ ਹੁੰਦੀਆਂ, ਲੋਕੀਂ ਮੁਸ਼ਕਰੀਆਂ ਹੱਸਦੇ! "ਵੇਖੋ ਓਏ ਤੀਵੀਂ ਦੇ ਚਲਿੱਤਰ, ਹੈ ਕਿ ਨਾ ਪਖੰਡ! ਰਹਿ ਆਈ ਦੋ ਮਹੀਨੇ ਨਨਾਣ ਕੋਲ ਅੰਮ੍ਰਿਤਸਰ ਤੇ ਮੁੰਡਾ ਲੈ ਆਈ ਯਤੀਮਖ਼ਾਨੇ 'ਚੋਂ। ਐਵੇਂ ਨਹੀਂ ਕਹਿੰਦੇ ਲੋਕੀਂ ਕਿ ਤੀਵੀਂ ਦੇ ਮਕਰਾਂ ਤੋਂ ਰੱਬ ਵੀ ਭੱਜਦਾ...ਸਰਦਾਰ ਕੇਹੜੇ ਖੇਤ ਦੀ ਮੂਲੀ ਸੀ—ਮੁੰਡਾ ਪਤਾ ਨਹੀਂ ਕੇਹੜੀ ਜਾਤ ਕੁਜਾਤ 'ਚੋਂ ਆ, ਕੱਲ੍ਹ ਨੂੰ ਵੱਡਾ ਹੋ ਕੇ ਟਰੈਂ ਟਰੈਂ ਗੱਲਾਂ ਕਰੂ—ਹੁਕਮ ਚਲਾਊ ਖੇਤਾਂ ਦੇ ਸਿਰ 'ਤੇ...ਨਿਆਰੇ ਆ ਬਈ ਰੱਬ ਦੇ ਰੰਗ...।'

ਛੇ ਮਹੀਨਿਆਂ ਵਿਚ ਹੀ ਚਿੰਤੀ ਦਾ ਵਿਆਹ ਧਰ ਦਿੱਤਾ ਗਿਆ। ਜਦੋਂ ਉਹ ਡੋਲੀ ਚੜ੍ਹੀ, ਰਣਜੀਤ ਨੂੰ ਬੜੀ ਭੋਲੀ ਅਤੇ ਮਾਸੂਮ ਕੁੜੀ ਲੱਗੀ। ਉਹ ਆਪ ਵੀ ਛੇਤੀ ਹੀ ਵਲੈਤ ਆ ਗਿਆ। ਵਰ੍ਹਿਆਂ ਦੀ ਧੂੜ ਵਿਚ ਘਟਨਾਵਾਂ ਅਣਪਛਾਤੇ ਚਿਹਰਿਆਂ ਵਾਂਗ ਹੋ ਗਈਆਂ।

ਤਾਈ ਫੱਤਾਂ ਦਾ ਖੋਲਾ ਲੰਘ ਕੇ ਉਹ ਬੋਹੜ ਹੇਠਲੇ ਥੜੇ ਕੋਲ ਆ ਗਿਆ। ਸਕੂਲ ਦੀ ਚਾਰਦੀਵਾਰੀ ਪੱਕੀ ਹੋ ਗਈ ਸੀ। ਨਲਕੇ ਦਾ ਪਾਣੀ ਪੈਣ ਨਾਲ ਨਿੰਮ ਦੇ ਦਰਖ਼ਤ ਕਾਫ਼ੀ ਉੱਚੇ ਹੋ ਗਏ ਸਨ। ਫਿਰਨੀ ਤੇ ਹੁਣ ਪੱਕੀਆਂ ਇੱਟਾਂ ਲੱਗ ਗਈਆਂ ਸਨ। ਸ਼ਹਿਰ ਜਾਣ ਵਾਲੀ ਬੱਸ ਹੁਣ ਏਥੋਂ ਹੋ ਕੇ ਲੰਘਦੀ ਸੀ। ਦਾਣੇ ਪੀਹਣ ਵਾਲੀ ਮਸ਼ੀਨ ਦੇ ਸਾਹਮਣੇ ਥੜ੍ਹੇ 'ਤੇ ਸ਼ਹਿਰ ਜਾਣ ਵਾਲੀਆਂ ਸਵਾਰੀਆਂ ਬੈਠੀਆਂ ਸਨ। ਨਵੀਂ ਬਣੀ ਸਰਕਾਰ ਦੀਆਂ ਗੱਲਾਂ ਕਰ ਰਹੀਆਂ ਸਨ ਤੇ ਐਮਰਜੈਂਸੀ ਦੌਰਾਨ ਹੋਏ ਜ਼ੁਲਮਾਂ ਦੀਆਂ ਕਹਾਣੀਆਂ ਬੜੇ ਵੇਰਵੇ ਨਾਲ ਸੁਣਾ ਰਹੀਆਂ ਸਨ। ਉਹ ਵੀ ਉਹਨਾਂ ਕੋਲ ਜਾ ਕੇ ਖੜਾ ਹੋ ਗਿਆ।

ਪਰ ਉਹ ਤਾਂ ਆਪਣੇ ਪਿੰਡ ਵਿਚ ਹੀ ਅਣਪਛਾਤਾ ਚਿਹਰਾ ਹੋਕੇ ਰਹਿ ਗਿਆ ਸੀ। ਕਿਸੇ ਵੀ ਸਵਾਰੀ ਨੇ ਉਹਨੂੰ ਪਛਾਣਿਆਂ ਨਾ। ਏਨੇ ਨੂੰ ਹੀ ਘੱਟਾ ਉਡਾਂਦੀ ਬੱਸ ਆਈ। ਹਫੜਾ ਦਫੜੀ ਵਿਚ ਸਵਾਰੀਆਂ ਬੱਸ ਵਿਚ ਚੜ੍ਹ ਗਈਆਂ। ਥੜ੍ਹੇ 'ਤੇ ਬੈਠੇ ਰਣਜੀਤ ਨੇ ਤੱਕਿਆ, ਪੋਟਲੀ ਸਿਰ 'ਤੇ ਧਰੀ ਅਤੇ ਪੰਜਾਂ ਸੱਤਾਂ ਸਾਲਾਂ ਦਾ ਮੁੰਡਾ ਉਂਗਲੀ ਲਾਈ

ਜਿਹੜੀ ਜ਼ਨਾਨੀ ਨਲਕੇ ਤੋਂ ਪਾਣੀ ਪੀ ਕੇ ਥੜੇ ਵਲ ਨੂੰ ਆ ਰਹੀ ਹੈ ਉਹ ਚਿੰਤੀ ਹੈ।

ਦੋਹਾਂ ਨੇ ਇਕ ਦੂਜੇ ਵੱਲ ਤਕਿਆ ਤੇ ਪਹਿਲ ਚਿੰਤੀ ਨੇ ਕੀਤੀ।

''ਕਿਉਂ ਭਾਈ ਤੂੰ ਰਣਜੀਤ ਹੀ ਹੈਂ ਨਾ ? ਮੁਹਾਂਦਰਾ ਤਾਂ ਉਹੀ ਆ।''

'ਆਹੋ ਚਿੰਤੀਏ ! ਤੂੰ ਸੁਣਾ ਕੀ ਹਾਲ ਆ, ਰਾਜ਼ੀ ਖੁਸ਼ੀ ਹੈਂ।'

'ਆਹੋ ਭਾਈ ਮੇਹਰ ਆ ਰੱਬ ਦੀ। ਜੇਹੜੀ ਘੜੀ ਲੰਘ ਜਾਏ ਉਹੀ ਭਲੀ ਆ।' ਤੂੰ ਸੁਣਾ ਟੱਬਰ ਟੀਰ ਲੈ ਕੇ ਆਇਆ ਜਾਂ ਨਹੀਂ।'

''ਨਹੀਂ ਕਿੱਥੇ, ਐਤਕੀਂ ਤਾਂ ਆਪ ਹੀ ਆਇਆ ਹਾਂ। ਅਗਲੇ ਸਾਲ ਆਉਣਗੇ ਉਹ। ਤੂੰ ਸਿਆਣੀ ਹੈਂ, ਸਾਰੇ ਆ ਜਾਈਏ ਤਾਂ ਘਰ ਸੁੰਨਾ ਰਹਿ ਜਾਂਦਾ ਹੈ ਪਿੱਛੇ।''

'ਵੇ ਲੈ ਆਉਂਦਾ ਤਾਂ ਅਸੀਂ ਵੀ ਵੇਖ ਲੈਂਦੇ ਵਲੈਤੀਆਂ ਨੂੰ। ਹੋਰ ਦੱਸ ਟੱਬਰ ਟੀਰ ਦਾ ਕੀ ਹਾਲ ਈ ?'

'ਸੱਭ ਠੀਕ ਆ। ਤੂੰ ਆਪਣੀ ਸੁੱਖ ਦੱਸ। ਕਿੰਨੇ ਨਿਆਣੇ ਈ ?'

'ਕ੍ਰਿਪਾ ਹੈ ਰੱਬ ਦੀ। ਦੋ ਛੋਹਰੇ, ਦੋ ਛੋਹਰੀਆਂ। ਬਾਪੂ ਢਿੱਲਾ ਜਿਹਾ ਸੁਣਿਆ ਸੀ, ਸੋਚਿਆ ਬਿੰਦ ਦੀ ਬਿੰਦ ਵੇਖ ਆਵਾਂ। ਬੰਦੇ ਦਾ ਕੀ ਵਸਾਹ।'

ਏਸੇ ਘੜੀ ਫਿਰਨੀ ਦੇ ਮੋੜ ਤੋਂ ਇਕ ਮੋਟਰ ਸਾਈਕਲ ਦੀ ਫੜਫੜ ਸੁਣਾਈ ਦਿੱਤੀ। ਰਣਜੀਤ ਨੇ ਵੇਖਿਆ ਚਿੰਤੀ ਮੋਟਰ ਸਾਈਕਲ ਸਵਾਰ ਦੀ ਪਿੱਠ ਵੱਲ ਕਿੰਨਾ ਚਿਰ ਹੀ ਵਿਹੰਦੀ ਰਹੀ। ਜਿਵੇਂ ਅਚਾਨਕ ਉਹ ਪੇਕਿਆਂ ਦੀ ਜੂਹ ਵੜ ਕੇ ਉਦਾਸ ਹੋ ਗਈ ਹੋਵੇ।

'ਇਹ ਆਪਣੇ ਪਿੰਡ ਦਾ ਕੋਈ ਚਿੰਤੀਏ ?'

''ਆਹੋ ਬਾਈ, ਸਰਦਾਰਾਂ ਦਾ ਮੋਹਣਾ ਹੈ।'' ਤੇ ਉਹਦੀਆਂ ਨਜ਼ਰਾਂ ਆਪਣੇ ਆਪ ਜ਼ਮੀਨ 'ਤੇ ਗੱਡੀਆਂ ਗਈਆਂ। ਚੇਹਰੇ 'ਤੇ ਕਈ ਰੰਗ ਕਈ ਵਾਰ ਹੀ ਆ ਕੇ ਰਹਿ ਗਏ। ਰਣਜੀਤ ਦੇ ਦਿਮਾਗ ਵਿਚ ਵੀਹ ਵਰ੍ਹੇ ਪਹਿਲਾਂ ਦੀਆਂ ਘਟਨਾਵਾਂ ਅੱਗ ਭੜੂਕੇ ਵਾਂਗ ਉੱਠ ਖੜੋਤੀਆਂ।

''ਕਿੰਨਾ ਵੱਡਾ ਹੋ ਗਿਆ ਹੈ, ਹਾਲੇ ਕੱਲ੍ਹ ਦੀ ਗੱਲ ਸੀ।''

ਚਿੰਤੀ ਨੇ ਜਵਾਬ ਕੋਈ ਨਾ ਦਿੱਤਾ। ਸਿਰਫ਼ ਆਪਣੇ ਪੈਰਾਂ ਵੱਲ ਵੇਖੀ ਗਈ।

'ਚਿੰਤੀਏ !' ਰਣਜੀਤ ਨੇ ਬੜੇ ਮੋਹ ਨਾਲ ਕਿਹਾ।

'ਬਾਈ, ਜਿਵੇਂ ਕਾਲਜੇ ਨੂੰ ਕੋਈ ਸ਼ੈਅ ਵੱਢੀ ਜਾਂਦੀ ਹੋਵੇ। ਵੀਹ ਵਰ੍ਹੇ ਹੋ ਗਏ, ਇਹ ਹਵਾ ਦਾ ਗੋਲਾ ਢਿੱਡ 'ਚ ਨੱਠਾ ਫਿਰਦਾ ਹੈ। ਤੈਥੋਂ ਕੀ ਲੁਕਿਆ ਹੈ ? ਜੀਭ ਤਾਲੂ ਨਾਲ ਲਾ ਕੇ ਦਿਨ ਕੱਟ ਲਏ। ਪਰ ਚੰਦਰਿਆਂ ਨੇ ਮੇਰੇ ਨਾਲ ਚੰਗੀ ਨਾ ਕੀਤੀ। ਨਹੀਂ ਤਾਂ ਬਾਪੂ ਤਾਂ ਰੋ ਪਿੱਟ ਕੇ ਮੰਨ ਗਿਆ ਸੀ ਕਿਸੇ ਦਾਈ ਕੋਲ ਚਲੀ ਜਾਵਾਂ। ਮਾੜੀ ਕਿਸਮਤ, ਮੈਂ ਚਲੀ ਗਈ ਸ਼ਹਿਰ ! ਉਥੇ ਮਿਲ ਗਈ ਸਰਦਾਰਨੀ ਦੀ ਨਨਾਣ ! ਉਹ ਚੱਕ ਚਕਾ ਕੇ ਮੈਨੂੰ ਲੈ ਗਈ ਅੰਮ੍ਰਿਤਸਰ। ਉਹਨੇ ਤਾਂ ਢਿੱਲ ਨਾ ਲਾਈ ਛੋਟੀ ਸਰਦਾਰਨੀ ਨਾਲ ਗੰਢ ਸੱਟ ਕਰਨ ਦੀ। ਮੈਨੂੰ ਤਾਂ ਪਤਾ ਉਦੋਂ ਹੀ ਲੱਗਿਆ ਜਦੋਂ ਸਰਦਾਰਨੀ ਘਰ ਆ ਪਹੁੰਚੀ ਆਪਣੀ ਮਾਂ ਨੂੰ ਨਾਲ ਲੈ ਕੇ। ਮੈਨੂੰ ਭੁਚਲਾ ਲਿਆ। ਕਹਿਣ ਲੱਗੀਆਂ ਜਾਤ ਕੁਜਾਤ ਦਾ ਕੀ ਹੈ, ਤੂੰ ਨਿਆਣਾ ਖ਼ਰਾਬ ਨਾ ਕਰ, ਪੂਰਾ ਹੋਣ ਦੇਹ, ਮੈਂ ਆਪਣਾ ਬਣਾ ਕੇ ਪਿੰਡ

ਲੈ ਜਾਊਂਗੀ। ਮੈਂ ਆ ਗਈ ਭਾਈ ਗੱਲਾਂ 'ਚ। ਗਰੀਬ ਦਾ ਕੀ ਆ, ਥੋੜੇ ਲਾਲਚ 'ਚ ਹੀ ਮਾਰਿਆ ਜਾਂਦਾ। ਪਰ ਐਨ ਵੇਲੇ 'ਤੇ ਚੰਦਰੀ ਧੋਖਾ ਦੇ ਗਈ। ਪਤਾ ਨਹੀਂ ਕਿੱਥੋਂ ਇਕ ਬਾਹਮਣਾਂ ਦੀ ਕੁੜੀ ਆ ਗਈ ਇਹਨਾਂ ਦੇ ਕਾਬੂ। ਘਰੋਂ ਭੱਜੀ ਸੀ ਉਹ ਵੀ ਮੇਰੇ ਵਾਂਗੂ। ਸਾਨੂੰ ਦੋਹਾਂ ਨੂੰ ਮਹੀਨਾ ਭਰ ਘਰ 'ਚ ਰਖਿਆ। ਪਹਿਲਾਂ ਮੇਰੇ ਮੁੰਡਾ ਹੋਇਆ। ਸਰਦਾਰਨੀ ਬੜੀ ਖੁਸ਼ ਹੋਈ, ਮੈਨੂੰ ਦੁਆਵਾਂ ਦੇਵੇ। ਹਫ਼ਤੇ ਪਿੱਛੋਂ ਉਸ ਬਾਹਮਣੀ ਦੇ ਵੀ ਮੁੰਡਾ ਹੋ ਪਿਆ। ਬੱਸ ਓਸੇ ਘੜੀ ਤੌਰ ਬਦਲ ਗਏ। ਮੇਰੇ ਮੁੰਡੇ ਨੂੰ ਤਾਂ ਨਿਖਸਮੀ ਯਤੀਮਖ਼ਾਨੇ ਛੱਡ ਆਈ ਤੇ ਬਾਹਮਣੀ ਦਾ ਜੁਆਕ ਲੈਕੇ ਪਿੰਡ ਆ ਵੜੀ। ਮੈਂ ਕੀ ਕਰਦੀ? ਮਹਾਤੜਾਂ ਦਾ ਕਾਹਦਾ ਜ਼ੋਰ? ਪੈਰਾਂ 'ਤੇ ਕੁਹਾੜਾ ਤਾਂ ਆਪ ਮਾਰਿਆ ਸੀ, ਉੱਚਾ ਕਿਵੇਂ ਬੋਲਦੀ? ਅੰਦਰ ਵੜ ਕੇ ਸਬਰ ਦੀ ਘੁੱਟ ਭਰ ਲਈ। ਕਦੇ ਕਦੇ ਦਿਲ 'ਚ ਵਗੂਟ ਉੱਠਦਾ, ਬਈ ਚੌੜ ਚਾਨਣ ਕਰ ਦਿਆਂ, ਪਰ ਫੇਰ ਦਿਲ ਨੂੰ ਤਸੱਲੀ ਦੇ ਲੈਂਦੀ ਹਾਂ। ਵਿਚਾਰੀ ਵੱਡੀ ਸਰਦਾਰਨੀ ਸੀ, ਮਰਨ ਲੱਗੀ ਨੇ ਸਰਦਾਰ ਦੇ ਘਰੋਂ ਖੱਫਣ ਵੀ ਨਾ ਪੁਆਇਆ। ਵਿਚਾਰੀ ਦੇ ਭਰਾ ਦਾਣੇ ਦੇ ਜਾਂਦੇ ਸਨ ਤਾਂ ਰੋਟੀ ਖਾ ਲੈਂਦੀ ਸੀ। ਬੱਸ ਆਹ ਤੱਕਿਆ ਜਾਂਦੇ ਨੂੰ ਤਾਂ ਘੇਰ ਜਹੀ ਪੈ ਗਈ ਦਿਲ ਨੂੰ।'

'ਉਹ ਜਾਣੇ ਚਿੰਤੀਏ! ਤਕੜੇ ਦੀ ਕਿਹੜੀ ਲੱਤ ਭੰਨ ਦੇਣੀ ਹੈ। ਸੁੱਖ ਨਾਲ ਰੱਬ ਨੇ ਤੈਨੂੰ ਭਾਗ ਲਾਇਆ। ਪਿਛਲੀਆਂ ਗੱਲਾਂ ਨੂੰ ਕੀ ਕਰਨਾ ਯਾਦ ਕਰਕੇ। ਅਹੁ ਫੜ ਜੁਆਕ ਨੂੰ, ਸਾਲਾ ਚਿਕੜ 'ਚ ਜਾ ਵੜਿਆ।'

ਤੇ ਚਿੰਤੀ 'ਹਾਏ ਹਾਏ ਵੇ ਛਲੇਡਿਆ, ਹਾ ਕੀ ਕੀਤਾ ਈ', ਕਹਿੰਦੀ ਹੋਈ ਮੁੰਡੇ ਵੱਲ ਨੱਠ ਤੁਰੀ। 00

[ 25, ਫਾਈਂਡਹੌਰਨ ਐਵਿਨਿਊ, ਹੇਜ਼, ਮਿਡਲਸੈਕਸ, ਯੂ. ਕੇ. ]

ਜਸਪਾਲ ਸਿੰਘ ਮਾਨ

# ਬਿਨਾਂ ਦਰਜਾ

ਵੇਖੋ ਜੀ ਟੱਬਰ ਡੰਨੇ ਹੈ। ਕਦੇ ਕਦੇ ਤਾਂ ਜਾਪਦਾ ਹੈ : ਬੱਸ ਆਪਣੇ ਵਰਗਾ ਇਹ ਆਪ ਹੀ ਹੈ—ਇਕ ਰੁਮਾਂਟਿਕ ਜਿਹਾ ਅਨੁਭਵ ਹੁੰਦਾ ਹੈ। ਪਰ ਕਦੇ ਕਦੇ ਮੈਨੂੰ ਬੜਾ ਤੌਖਲਾ ਹੁੰਦਾ ਹੈ—ਮੈ ਅੱਚਵੀ ਵਿਚ ਮੱਚ ਉਠਦਾ ਹਾਂ।

ਵਿਹੜੇ ਵਿਚ ਧੁੱਪੇ ਮੰਜੇ 'ਤੇ ਘਰੋੜੇ ਹੋਵਾਂ, ਚਾਹੇ ਅੰਦਰ ਬਿਸਤਰੇ 'ਤੇ, ਹੱਥਾਂ ਵਿਚ ਕਿਤਾਬ ਫੜੀਂ ਗੋਡਣੀਆਂ ਭਾਰ ਹੋਇਆ ਅਕਸਰ ਮੈਂ ਆਪਣੇ ਟੱਬਰ ਬਾਰੇ ਸੋਚਣ ਲਈ ਮਜਬੂਰ ਹੁੰਦਾ ਹਾਂ। ਫਿਰ ਕਈ ਕਈ ਘੰਟੇ ਖ਼ੂਬ ਸੋਚ ਦੀ ਢਾਬ ਵਿਚ ਤਾਰੀਆਂ ਲਾਉਂਦਾ ਹਾਂ। ਹੂ ਬਹੂ ਉਸੇ ਤਰ੍ਹਾਂ ਮਹਿਸੂਸ ਹੁੰਦਾ ਹੈ, ਜਿਵੇਂ ਮੈਂ ਪਾਲੀਆਂ ਨਾਲ ਜਦੋਂ ਦਸਾਂ ਕੁ ਸਾਲਾਂ ਦਾ ਹੁੰਦਾ ਸਾਂ, ਪਿੰਡ ਦੀ ਢਾਬ ਵਿਚ ਜਾ ਵੜਦਾ ਸਾਂ। ਪੂਰਾ ਮੀਂਹ ਪੈਣ 'ਤੇ ਢਾਬ ਇਕ ਪਾਸਿਓਂ ਪੱਕੀ ਸੜਕ ਤੱਕ ਤੇ ਸਾਹਮਣੇ ਪਾਸਿਓਂ ਘੁਮਾਰ ਟੋਇਆਂ ਤੱਕ ਨੱਕੋ ਨੱਕ ਭਰ ਜਾਇਆ ਕਰਦੀ ਸੀ। ਸੜਕ ਕੰਢੇ ਕਪੜੇ ਲਾਹ ਕੇ, ਉੱਤੇ ਰੱਖ ਕੇ ਜੁੱਤੀਆਂ, ਵਿਚਾਲੇ ਜਾ ਵੜੀਂਦਾ ਸੀ। ਗੋਡੇ ਗੋਡੇ ਪਾਣੀ, ਫਿਰ ਲੱਕ ਲੱਕ ਪਾਣੀ, ਫਿਰ ਛਾਤੀ ਤਕ ਤੇ ਫਿਰ ਪਾਣੀ ਮੂੰਹ ਵਿਚ ਪੈਣ ਲਗਦਾ ਸੀ। ਤੇ ਹੱਥ ਪੈਰ ਮਾਰਨੇ ਮੈਂ ਵੱਛਤੂ ਜਿੰਨੇ ਕੁ ਹੀ ਜਾਣਦਾ ਸਾਂ।

ਪਾਲੀਆਂ ਨਾਲ ਖੇਡਣ ਦੀ, ਸਕੂਲ ਜਾਣ ਦੀ ਉਮਰ : ਜਦੋਂ ਮੈਂ ਸਾਰਾ ਦਿਨ ਘਰੇ ਨਹੀਂ ਵੜਦਾ ਸਾਂ। ਸਾਰੇ ਟੱਬਰ ਦੀ ਘੂਰਘੱਪ ਦੇ ਬਾਵਜੂਦ ਮੈਂ ਤਾਸ਼ ਖੇਡੇ ਬਿਨਾਂ ਰਹਿ ਨਹੀਂ ਸਾਂ ਸਕਦਾ। ਪਿਤਾ ਜੀ ਦੇ ਖੰਘੂਰੇ ਦੀ ਆਵਾਜ਼ ਨਾਲ ਮੈਨੂੰ ਖੋਲਿਆਂ ਵਿਚ ਲੁਕ ਕੇ ਖੇਡ ਰਹੇ ਨੂੰ ਪੱਤੇ ਸੁੱਟ ਕੇ ਖਿਸਕਣਾ ਪੈਂਦਾ ਸੀ। ਤੜਕੇ ਤੜਕੇ ਸਕੂਲ ਜਾਣਾ, ਅੱਧੋਂ ਵੱਧ ਦਿਨ ਸਕੂਲ ਵਿਚ ਲੰਘ ਜਾਂਦਾ ਸੀ। ਸਕੂਲੋਂ ਆਉਂਦਿਆਂ ਹੀ ਰਸੋਈ ਵਿਚ ਜਾ ਘੁਸਣਾ ਤੇ ਛਾਬਾ ਲਾਹ ਲੈਣਾ-ਬਸਤਾ ਮੋਢਿਓਂ ਝਿੜਕਾਂ ਪਿਛੋਂ ਹੀ ਲਾਹਿਆ ਕਰਦਾ ਸਾਂ। ਰੋਟੀ ਨਿਗਲ ਕੇ, ਚਾਹ ਸੁੜ੍ਹਾਕ ਕੇ ਛੇਤੀ ਤੋਂ ਛੇਤੀ ਘਰ ਦੀਆਂ ਬਰੂਹਾਂ ਟੱਪ ਜਾਣ ਦਾ ਸੰਸਾ ਹੁੰਦਾ ਸੀ। 'ਨੇਰ੍ਹਾ ਪੈਣ 'ਤੇ ਮਨ ਦੀਆਂ ਲਗਾਮਾਂ ਖਿਚੀਦੀਆਂ ਸੀ। ਮਜਬੂਰਨ ਖੇਡ ਛੱਡ ਕੇ ਘਰੇ ਡਰਦਿਆਂ ਡਰਦਿਆਂ ਵੜੀਦਾ ਸੀ ਅਜੇ ਸਕੂਲ ਦਾ ਕੰਮ ਕਰਨਾ ਬਾਕੀ ਹੁੰਦਾ ਸੀ। ਸਮੇਂ ਦੀ ਕਿੰਨੀ ਕਿੱਲਤ ਸੀ! ਉਦੋਂ ਕਿੰਨਾ ਰੁਝਿਆ ਹੁੰਦਾ ਸਾਂ ਮੈਂ; ਕਿੰਨਾ ਸੁਖਾਲਾ! ਉਫ਼ ਕਿੰਨਾ ਸੁਹਣਾ ਬੋਲਦਾ ਸਾਂ ਮੈਂ, ਕਿੰਨਾ ਹਾਜਰ ਜਵਾਬ! ਕਿੰਨਾ ਦਾਨਾ ਹੁੰਦਾ ਸਾਂ ਮੈਂ, ਕਿੰਨਾ ਮਾਸੂਮ! ਸਕੂਲ ਦੇ ਅਧਿਆਪਕਾਂ ਦੀਆਂ ਬਾਹਾਂ 'ਚ ਕਣਤਾਉਂਦਾ ਸਾਂ : ਹੈਡੱਮਾ' ਸਾਬ੍ਹ ਦਾ ਮਿੱਠਾ ਕਿੰਨਾ ਸਮਾਰਟ ਹੈ; ਸੱਚੀਂ ਉਹ ਮੇਰੀ ਪ੍ਰਸ਼ੰਸਾ ਵਿਚ ਇੰਝ ਹੀ ਕਹਿੰਦੇ। 'ਸਮਾਰਟ।'

...ਤੇ ਅੱਜ ਮਸਤਕ ਦੇ ਸਾਗਰ ਵਿੱਚ ਹੀ ਮੈਂ ਗੋਤੇ ਲਾਈ ਜਾ ਰਿਹਾ ਹਾਂ। ਕਿਤੇ ਕਿਤੇ ਮੈਂ ਐਨਾ ਔਖਾ ਔਖਾ ਘੁਟਿਆ ਘੁਟਿਆ ਮਹਿਸੂਸ ਕਰਦਾ ਹਾਂ ਜਿੰਨਾਂ ਪਿੰਡ ਦੀ ਢਾਬ 'ਚ ਨਾਂਹੁੰਦਿਆਂ : ਜਦੋਂ ਕੜਾ ਸੁੱਟ ਕੇ ਥੱਲੇ ਤੋਂ ਟਟੋਲਣ ਲਈ ਗੋਤਾ ਲਾਉਂਦਿਆਂ ਪਾਣੀ ਮੇਰੇ ਕੰਨਾਂ, ਮੂੰਹ ਤੇ ਨੱਕ ਵਿਚ ਜਾ ਵੜਦਾ ਸੀ, ਖੁਲ੍ਹੀਆਂ ਅੱਖਾਂ ਨਾਲ ਹਰੇ ਗੰਧਲੇ ਪਾਣੀ ਦੇ ਹੇਠਾਂ ਭੌਰ ਭੌਰ ਰੰਗ ਦੀਆਂ ਮੁੱਠੀਆਂ ਭਰਦਾ ਸਾਂ। ਘਰ ਦਾ ਮਹੌਲ ਖੂਬ ਹੈ। ਸਾਰਾ ਦਿਨ ਬਹਿਸ-ਪਰ ਲਗਦੈ ਆਮ ਘਰਾਂ ਵਰਗੀ ਨਹੀਂ। ਹਰ ਸਮੇਂ ਕਲ੍ਹਾ-ਪਰ ਲਗਦੈ ਆਮ ਘਰਾਂ ਵਰਗੀ ਨਹੀਂ।

—ਮਾਂ ਆਖਦੀ ਹੈ : ਬੱਸ ਪੜ੍ਹ ਪੜ੍ਹ ਹੀ ਗਏ !

—ਪਿਤਾ ਜੀ ਆਖਦੇ ਹਨ : ਸਾਰਾ ਟੱਬਰ ਹੀ ਬੋਧਿਕ ਹੈ !

ਮਾਂ ਵੀ ਸੱਚੀ ਹੈ। ਪਰ ਪਿਤਾ ਜੀ ਦਾ ਫ਼ਖਰ ਵੀ ਤਾਂ ਜਾਇਜ਼ ਹੈ। ਕਦੇ ਦੋਵੇਂ ਹੀ ਠੀਕ ਜਾਪਦੇ ਹਨ। ਕਦੇ ਪਹਿਲੀ ਗੱਲ ਠੀਕ ਜਾਪਦੀ ਹੈ, ਦੂਜੀ ਗਲਤ। ਤੇ ਕਦੇ ਇਸ ਤੋਂ ਉੱਕਾ ਹੀ ਵੱਖਰੀ ਤਰ੍ਹਾਂ। ਪਹਿਲੀ ਗੱਲ ਸੋਚ ਕੇ ਇੰਨਾ ਖੌਫ਼ ਲਗਦਾ ਹੈ, ਜਿੰਨਾ ਭਰੀ ਢਾਬ ਵਿਚ ਘੁਮਾਰ ਟੋਇਆਂ ਕੋਲ ਪਹੁੰਚ ਕੇ ਲਗਦਾ ਸੀ, ਜਦੋਂ ਪੈਰ ਲਗਣੋਂ ਹਟ ਜਾਂਦੇ ਸਨ। ਤੇ ਦੂਜੀ ਸੋਚ ਕੇ ਇੰਝ ਲਗਦਾ ਹੈ ਜਿਵੇਂ ਪੱਕੀ ਸੜਕ ਵਲ ਰੜੇ ਥਾਂ ਪਹੁੰਚ ਕੇ ਲਗਦਾ ਸੀ। ਸ਼ੀਸ਼ੇ ਵਿਚ ਚਿਹਰੇ ਦਾ ਨਕਸ਼ਾ ਨਿਹਾਰਨ ਦੀ ਰੀਝ ਜਾਗਦੀ ਹੈ।

ਵਾਹ ! ਪਿੰਡ ਵਿਚ ਵਸਦਿਆਂ ਵੀ ਆਮ ਲੋਕਾਂ ਵਰਗੀ ਕੋਈ ਗੱਲ ਨਹੀਂ ਇਸ ਟੱਬਰ ਵਿਚ। ਕਿਸੇ ਜੀਅ ਨੂੰ ਕਿਸੇ ਗੱਲ 'ਤੇ ਸੰਤੁਸ਼ਟੀ ਨਹੀਂ। ਕੋਈ ਠਾਹਰ ਨਹੀਂ। ਹਰ ਇਕ ਨੂੰ ਦੂਸਰਾ ਨਿਖੱਟੂ ਜਾਪਦਾ ਹੈ। ਹਰ ਇਕ ਦੀ ਬੁੱਧੀ 'ਤੇ ਦੂਜਾ ਹੈਰਾਨ ਹੈ। ਸਭੇ ਤੇਜ਼ ਤਰਾਰ...।

'ਲੈ ਆ ਫੇਰ ਆ ਗਿਆ ਗਲਾ ! ਕਾਹਦਾ ਬਬਰ ਹੈ, ਸਾਲਾ ਰਾਤ ਨੂੰ ਤਾਂ ਕਿਤੇ ਨੇੜੇ ਤੇੜੇ ਵੀ ਨਹੀਂ ਖੜਦਾ ਘਰਾਂ ਦੇ ? ਦਿਨ ਨੂੰ ਤੜਕੇ ਹੀ ਚਾਹ ਨਹੀਂ ਪੀਣ ਦਿੰਦਾ।' ਅਸੀਂ ਅੱਕ ਕੇ ਇਹ ਕੁੱਤਾ ਛੱਡ ਦਿੱਤਾ। ਅਸੀਂ ਇਸ ਵੇਲੇ ਤੱਕ ਦੋ ਵਾਰ ਇਸ ਕੁਤੀੜ ਨੂੰ ਘਰੋਂ ਭਜਾ ਚੁੱਕੇ ਸਾਂ। ਤੇ ਚਲ੍ਹੇ ਚੌਂਤਰੇ 'ਤੇ ਬੈਠੇ ਅਜੇ ਚਾਹ ਪੀ ਕੇ ਹੀ ਹਟੇ ਸਾਂ ਕਿ ਉਹ ਦੂਸਰੀ ਵਾਰ ਫਿਰ ਮੁੜ ਆਇਆ। ਤੇ ਹੁਣ ਸਹਿਮ ਕੇ ਚੌਂਤਰੇ ਦੇ ਓਟੇ ਨਾਲ ਪੈਰਾਂ 'ਤੇ ਬੂਥੀ ਧਰੀਂ ਛਾਪਲਿਆ ਬੈਠਾ ਸੀ।

ਕਿੰਨੇ ਹੀ ਸਾਲਾਂ ਤੋਂ ਅਸੀਂ ਕੋਈ ਕੁੱਤਾ ਨਹੀਂ ਸੀ ਰਖਿਆ। ਉਸ ਦਿਨ ਦੀ ਮੈਨੂੰ ਚੰਗੀ ਸੁਰਤ ਹੈ ਜਦ ਵੱਡਾ ਭਰਾ ਇਕ ਕਤੂਰੀ ਲਿਆਇਆ ਸੀ - ਪੱਪੀ ਨਾਂ ਧਰਿਆ ਸੀ ਉਹਦਾ। ਇਸੇ ਘਰ ਵਿਚ ਅੱਖਾਂ ਖੋਲ੍ਹੀਆਂ ਸਨ ਉਹਨੇ। ਪੁਲਿਸ ਕਪਤਾਨ ਦੀ ਕੁੱਤੀ ਦੀ ਔਲਾਦ ਸੀ ਉਹ। ਜਿਸ ਦੇ ਮੁੰਡੇ ਨਾਲ ਪੜ੍ਹਾਵੇ ਵੀਰ ਦੀ ਆੜੀ ਸੀ। ਪੱਪੀ ਬੜੀ ਸਿਆਣੀ ਮੰਨੀ ਜਾਂਦੀ ਸੀ। ਰਾਤ ਨੂੰ ਕੋਠੇ 'ਤੇ ਚੜ੍ਹ ਚਾਰੇ ਪਾਸੇ ਗੇੜੇ ਦਿੰਦੀ। ਬੈਠਦੀ ਤਾਂ ਬਨੇਰੇ ਦੀ ਉਸ ਨੁਕਰ ਤੇ ਜਿਥੋਂ ਚੌਗਿਰਦੇ ਵਿਚ ਹਰ ਬੰਦਾ ਲੰਘਦਾ ਵੜਦਾ ਨਜ਼ਰ ਪੈਂਦਾ। ਚਿੜੀ ਨਹੀਂ ਸੀ ਫੜਕਦੀ। ਬੜੇ ਸਾਲ ਉਸ ਨੇ ਸੇਵਾ ਕੀਤੀ। ਫਿਰ ਕਿਸੇ ਹਲਕੇ ਕੁੱਤੇ ਦੀ ਵੱਢੀ ਹੋਈ ਉਹ ਰੋਹੀਆਂ ਨੂੰ ਚੜ੍ਹ ਗਈ. ਤੇ ਮੁੜ ਉਸ ਦਾ ਕੋਈ ਥਹੁ ਪਤਾ ਨਾ ਲੱਗਾ। ਪਾਗਲ

ਹੋਈ ਕਿਤੇ ਗਿਰ ਕੇ ਗਲ ਸੜ ਗਈ ਹੋਵੇਗੀ !

ਉਦੋਂ ਤੋਂ ਲਾ ਕੇ ਕਿੰਨੇ ਹੀ ਸਾਲ ਹੋ ਗਏ ਘਰ ਵਿਚ ਕੁੱਤੇ ਦੀ ਜ਼ਰੂਰਤ ਬਾਰੇ ਦਲੀਲ ਸੁਲਘਦੀ ਆ ਰਹੀ ਸੀ। ਪਰ ਕਈ ਸਾਲਾਂ ਤੋਂ ਘਰ ਵਿਚ ਦੁੱਧ ਦੀ ਔੜ ਸੌੜ ਰਹਿਣ ਕਰਕੇ ਕੁੱਤਾ ਪਾਲਣਾ ਵੀ ਦੁੱਭਰ ਭਾਸਦਾ ਸੀ। ਮੇਰੀ ਮਾਂ ਦੀ ਦੁੱਧ ਨਾ ਹੋਣ ਦੀ ਹਾਲ ਦੁਹਾਈ ਦੇ ਬਾਵਜੂਦ ਇਕ ਦਿਨ ਆਥਣੇ ਮੇਰੇ ਤੋਂ ਵੱਡਾ ਮੇਰਾ ਭਰਾ ਇੱਕ ਅਲਸੈਸ਼ਨ ਦਾ ਬੱਚਾ ਚੁੱਕੀਂ ਆ ਰਿਹਾ ਹੈ। ਕਾਲੇ ਭੂਸਲੇ ਰੰਗ ਦਾ।

'ਵਾਹ, ਕਾਕਾ ਜੀ ! ਇਸ ਦੀਆਂ ਲੀਂਡੀਆਂ ਕੌਣ ਚੁੱਕਿਆ ਕਰੂ !' ਮਾਂ ਦੇ ਸੁਆਲੀਆ ਹਾਸੇ ਵਿਚ ਗੈਰ ਰਜ਼ਾਮੰਦੀ ਬੋਲਦੀ ਹੈ।

'ਤੂੰ ! ਹੋਰ ਕੌਣ ?'

'ਲੈ ਮੈਥੋਂ ਥੋੜੀਆਂ ਚਾਰ ਮੰਨੀਆਂ ਮੱਸਾਂ ਪਕਦੀਆਂ ਨੇ ! ਆਪਾਂ ਤੋਂ ਨਹੀਂ ਕੋਈ ਟੁਟਬੈਰ ਹੁੰਦਾ ਸੱਚੀ ਗੱਲ ਹੈ।'

'ਕੁੱਤੇ ਤਾਂ ਵਾਅਜੇ ਵਾਅਜੇ ਟੁੱਕ ਨੂੰ ਮੂੰਹ ਨਹੀਂ ਲਾਉਂਦੇ।...ਦੁੱਧ...ਮੀਟ ! ਫਿਰ ਪੀਂਦੇ ਵੀ ਸਿੱਧੇ ਗਲ ਨੂੰ ਨੇ...।' ਭਰਾ ਆਪਣੀ ਗੱਲ ਕਰੀਂ ਜਾਂਦਾ ਹੈ। ਫਿਰ ਸਾਡੇ ਇਕ ਜਾਣੂ ਬਰਗੇਡੀਅਰ ਦੇ ਕੁੱਤਿਆਂ ਦੀਆਂ ਗੱਲਾਂ ਚੱਲ ਪੈਂਦੀਆਂ ਹਨ। ਉਹ ਆਪੇ ਆਪੇ ਆਪਣੇ ਬਰਤਨ ਚੁੱਕ ਲਿਆਉਂਦੇ ਨੇ। ਤੇ ਮੁੜ ਕੇ ਥਾਂ ਸਿਰ ਰਖ ਦਿੰਦੇ ਨੇ।...ਕਿੰਨੇ ਸਿਆਣੇ, ਸੁਹਣੇ—ਕੂਲੇ ਕੂਲੇ ਸਨ ਬਰਗੇਡੀਅਰ ਦੇ ਕੁੱਤੇ।

—ਪੈਨਸ਼ਨਰ ਬਰਗੇਡੀਅਰ ਨੇ ਜਦੋਂ ਤੋਂ ਕਈ ਵਾਰਦਾਤਾਂ ਸੁਣੀਆਂ ਸਨ, ਉਹ ਫਾਰਮ 'ਤੇ ਹੀ ਰਹਿੰਦਾ ਸੀ। ਸ਼ਹਿਰ ਕੋਠੀ ਵਿਚ 'ਪੱਪਸ' ਤੋਂ ਛੁੱਟ ਉਸ ਨੇ ਫਾਰਮ 'ਤੇ ਵੀ ਸ਼ੌਕ ਲਈ ਕੁੱਤੇ ਰੱਖੇ ਹੋਏ ਸਨ। ਤੇ ਇੱਥੇ ਜੋ ਮੌਜ ਸੀ। ਏਸ ਵਰਗੀ ਮੌਜ ਮੈਂ ਹੋਰ ਨਹੀਂ ਅਜੇ ਦੇਖੀ ਸ਼ਾਇਦ। ਕਰਸਾਹਾਂ 'ਚ ਦੁਪਿਹਰਾਂ ਨੂੰ, ਕੋਠੇ ਅੰਦਰ ਫਰਸ਼ 'ਤੇ ਪਾਣੀ ਸੁੱਟ ਕੇ ਪੱਖੇ ਦੇ ਫਰਾਟਿਆਂ ਵਿਚ ਬਰਫ ਵਰਗੇ ਕੱਛੇ ਬਨੈਣ ਵਿਚ ਆਰਾਮ ਕਰਨਾ। ਆਥਣੇ ਬੂਟਿਆਂ ਦੀ ਛਾਂ ਹੇਠ ਫਰੂਟਬਾਜ਼ੀ ਕਰਨੀ।...ਗੱਲ ਮੁਕਦੀ ਫਾਰਮ 'ਤੇ ਜ਼ਿੰਦਗੀ ਸੁਰਗ ਸੀ। ਮਿਲਣਸਾਰ ਬੜਾ ਸੀ ਉਹ ! ਬੱਸ ਇੱਕੋ ਸ਼ਿਕਾਇਤ ਸੀ ਉਸ ਨੂੰ ਕਿ ਇਥੇ ਸੁਸਾਇਟੀ ਦੀ ਅਣਹੋਂਦ ਸੀ।—ਕੁੱਤੇ ਉਹਦੇ ਕਿਹੋ ਜਿਹੇ ! ਬੱਗੀਆਂ ਬੱਗੀਆ ਜੱਤਾਂ : ਕੰਡ ਤੇ ਗਰਦੇ ਦੇ ਭਰੇ ਹੋਏ ਨੌਕਰ ਬਿਚਾਰੇ ਉਨ੍ਹਾਂ ਨੂੰ ਹੱਥਾਂ ਨਾਲ ਪਰ੍ਹਾਂ ਪਰ੍ਹਾਂ ਧੱਕਦੇ। ਉਹਨਾਂ ਦੇ ਲਿਬੜਨ ਤੋਂ ਡਰਦੇ ਜਾਪਦੇ।

'ਫੇਰ ਬੋਲਿਆ ਆਪਾਂ ਕਿਵੇਂ ਰੱਖ ਸਕਦੇ ਆਂ ਇਹੋ ਜਿਹੇ ਕੁੱਤੇ ?' ਮੇਰੀ ਮਾਂ ਹਮੇਸ਼ਾਂ ਨਾਂਹ ਵਿਚ ਦਲੀਲ ਦਿੰਦੀ ਹੈ।

'ਤੂੰ ਦੇਖੀਂ ਤਾਂ ਸਹੀ ਇਸ ਕੁੱਤੇ ਨੇ ਬਬਰ ਬਣ ਜਾਣੈ।' ਭਰਾ ਕੁੱਤੇ ਨੂੰ ਪੁਚਕਾਰ ਕੇ ਉਸ ਅੱਗੇ ਦੁੱਧ ਦੀ ਠੂਠੀ ਧਰਦਾ ਹੋਇਆ ਬੋਲਦਾ ਹੈ।

'ਏਸ ਦਾ ਨਾਂ ਵੀ ਬਬਰ ਰੱਖੋ।' ਮੈਂ ਰਾਇ ਦਿੰਦਾ ਹਾਂ।

'ਨਹੀਂ, ਕੋਈ ਢੱਜ ਦਾ ਨਾਉਂ ਰੱਖੋ ! ਟਾਈਗਰ ਕਿੱਡਾ ਸੋਹਣਾ ਨਾਉਂ ਹੈ।' ਭੈਣ ਦੀ ਦਲੀਲ ਦਸਦੀ ਹੈ—ਜਿਵੇਂ ਮੈਂ ਸਿਆਣਪ ਤੋਂ ਕੋਰਾ ਹੀ ਹਾਂ।

'ਬਬਰ ਵੀ ਕੋਈ ਨਾਉਂ ਹੈ !' ਮਾਂ ਵੀ ਤਾਂ ਇਸ ਦੀ ਪ੍ਰੋੜ੍ਹਤਾ ਕਰਦੀ ਹੈ ਸ਼ਾਇਦ ।

'ਨਹੀਂ, ਬਬਰ ਠੀਕ ਹੈ, ਅਸੀਂ ਹੁਣੇ ਪੜ੍ਹਿਐ, ਵਲੈਤੀ ਨਾਉਂ ਰੱਖਣੇ ਕੋਈ ਜਰੂਰੀ ਨਹੀਂ !' ਵਿਹੜੇ 'ਚੋਂ ਕੁਰਸੀ ਤੋਂ ਉੱਠ ਕੇ ਮਾਓ ਦੀ ਕਿਤਾਬ ਦਾ ਭੋਗ ਪਾਉਂਦਿਆਂ ਪਿਤਾ ਜੀ ਬੋਲਦੇ ਹਨ ।

'ਬੱਸ ਜਾਂ ਕਿਤਾਬਾਂ ਤੇ ਜਾਂ ਸ਼ਹਿਰ ਦਾ ਚੱਕਰ । ਤੀਜਾ ਕੰਮ ਕੋਈ ਨਹੀਂ । ਕਿਤਾਬਾਂ ਪੜ੍ਹਦੇ ਹੋ, ਤਾਂ ਇਹਨਾਂ ਵਿਚ ਇਹ ਤਾਂ ਨਹੀਂ ਲਿਖਿਆ ਕਿ ਕਮਾਓ ਨਾ ਵਿਹਲੇ ਰਹੋ । ਤੇਰੀਆਂ ਪੜ੍ਹਾਈਆਂ ਵੀ ਖੂਹ 'ਚ ਗਈਆਂ । ਵੱਡਾ ਪੜ੍ਹਿਆ ਉਹ ਸ਼ਹਿਰ ਬੈਠੇ ! ਪਿੰਡ ਨਾਲ ਜਿਵੇਂ ਕੋਈ ਲਾਗਾਤੇਗਾ ਹੀ ਨਾ ਹੋਵੇ । ਬੂਥੀ ਐਂ ਜਿਵੇਂ ਕਿਤੋਂ ਦੱਬ ਕੇ ਕੱਢਿਆ ਹੋਵੇ । ਲਗਦੇ ਲਿਖਾਰੀਆਂ ਦੇ, ਬਣੇ ਫਿਰਦੇ ਨੇ । ਆਹ ਹੁਣ ਛੋਟਾ ਚੋਂਦਾਂ ਕਰ ਗਿਆ, ਵੇਹਲੇ ਨੂੰ ਇਹਨੂੰ ਖਵਾਓ—ਜਮ੍ਹਾਂ ਤੇਰੇ 'ਤੇ ਗਿਐ...।' ਤੇ ਬੱਸ ਮਾਂ ਨੂੰ ਪਿਤਾ ਜੀ ਦਾ ਬੋਲ ਨਹੀਂ ਸੁਖਾਉਂਦਾ । ਖਰੀਆਂ ਖਰੀਆਂ ਸੁਣਾਊ । ਤੇ ਸਾਨੂੰ ਇਸ ਗੱਲ ਤੋਂ ਚਿੜ, ਏਸ ਕਰਕੇ ਕਿ ਜਮ੍ਹਾਂ ਸੱਚੀਆਂ, ਜਿਨ੍ਹਾਂ ਬਾਰੇ ਇੰਨਾਂ ਉਹ ਆਪ ਵੀ ਨਾ ਜਾਣਦੀ ਹੋਵੇ ਜਿੰਨਾ ਪਿਤਾ ਜੀ ਜਾਣਦੇ ਹਨ, ਮਾਂ ਉਹਨਾਂ ਨੂੰ ਕਿਉਂ ਦੁਹਰਾਉਂਦੀ ਹੈ ।

ਸਚਮੁਚ ਵਿਹਲਾ ਬੰਦਾ ਹਰ ਇਕ ਨੂੰ ਬੁਰਾ ਲਗਦਾ ਹੈ । ਬਜਾਇ ਕਮਾ ਕੇ ਲਿਆਉਣ ਦੇ, ਰੋਟੀ ਵੀ ਹੋਰਨਾਂ ਦੇ ਸਿਰੋਂ । ਫਿਰ ਕਿਤਾਬਾਂ, ਅਖਬਾਰ ਪੜ੍ਹਨਾ, ਰੇਡੀਓ ਸੁਣਨਾ -- ਇਹ ਸਭ ਮੇਰੀ ਮਾਂ ਨੂੰ ਜ਼ਹਿਰ ਨਹੀਂ ਲਗੇਗਾ ਤਾਂ ਹੋਰ ਕੀ ?

ਤੇ ਲਓ ਸਾਡਾ ਫੌਜੀ ਭਰਾ ਰੁਖਸਤ ਕਰ ਆਇਆ । ਜਾਭਾਂ ਓਸ ਦੀਆਂ ਸੁੱਕੀਆਂ ਚੰਗੇ ਭਲੇ ਕਮਾਊ ਦੀਆਂ । ਉਹਨੂੰ ਵੀ ਅਸੀਂ ਕਾਸੇ ਜੋਗੇ ਲੱਗ ਨਹੀਂ ਰਹੇ ਸਾਂ । ਉਹ ਮੇਰੀਆ ਚਿੱਠੀਆਂ ਪੜ੍ਹ ਪੜ੍ਹ ਹੈਰਾਨ ਹੋਇਆ ਕਰਦਾ ਕਿ ਨੌਕਰੀ ਤਾਂ ਨੌਕਰੀ, ਕੋਰਸਾਂ ਵਿਚ ਦਾਖਲੇ ਵੀ ਨਹੀਂ ਮਿਲਦੇ ! ਹੋਰ ਕਰੇਂਗਾ ਕੀ ਤੂੰ ? ਤੇਰੀਆਂ ਡਵੀਜਨਾਂ ਕੀ ਕੰਮ ? ਉਹ ਮੋੜ ਵਿਚ ਮੈਨੂੰ ਪੁੱਛਦਾ ।

ਮੇਰੀ ਮਾਂ ਮੱਥੇ ਨਾਲ ਪੁੱਠਾ ਹੱਥ ਮਾਰਦੀ ਆਪਣੀ ਸ਼ਕਾਇਤ ਜਾਰੀ ਰਖਦੀ ਹੈ ।

'ਵੇ ਭਾਈ, ਮੈਨੂੰ ਤਾਂ ਇਨ੍ਹਾਂ ਦਾ ਭੋਰਾ ਸੁਖ ਨਹੀਂ । ਸੱਚੀ ਗੱਲ ਹੈ । 'ਕੱਲੀਆਂ ਸਕੀਮਾਂ ਕੀ ਕਰਨਗੀਆਂ ਪਸ਼ੂ ਨੂੰ ਵੇਲੇ ਸਿਰ ਪਾਣੀ ਨਹੀਂ ਪਿਆ ਸਕਦੇ ਇਹ । ਜੇ ਮੈਂ ਕਹੂੰ ਮੱਝ ਨੂੰ ਵੱਟ ਵੱਟ ਫੇਰ ਲਿਆ ਤਾਂ ਅੱਗੋਂ : ਨਾਂ ਇਹ ਵੀ ਕੋਈ ਕੰਮ ਐ ? ਆ ਧਗੜੀ ਹੁਣ ਦੁੱਧੋਂ ਭੱਜ ਗਈ, ਨਾ 'ਗਾਹਾਂ ਨੂੰ ਨਵੇਂ ਦੁੱਧ ਹੋਈਐ । ਮਾੜੇ ਮੋਟੇ ਕੰਮ ਤੋਂ ਤਾਂ ਇਨ੍ਹਾਂ ਨੂੰ ਡਰ ਲਗਦੈ ; ਫਿਰ ਇਨ੍ਹਾਂ ਵੰਡੇ ਦੇ ਅਖਬਾਰ ਕੌਣ ਪੜ੍ਹੇ, ਕਿਤਾਬਾਂ ਕੌਣ ਪੜ੍ਹੇ, ਰੇਡੀਓ ਕੌਣ ਸੁਣੇ ? ਪਸ਼ੂ ਐ ਤਾਂ ਕਿੱਲੇ 'ਤੇ ਖੜ੍ਹਾ ਉਹ ਵੀ ਅੱਕ ਜਾਂਦੈ । ਮੱਝ ਕਿਤੇ ਕੱਖ ਖਿੰਡਾ ਦਿਊ ਜਾਂ ਖੁਰਲੀ ਦੀ ਕੋਈ ਇੱਟ ਗੇਰ ਦਿਊ ਤਾਂ ਬਾਪ ਤੇਰਾ ਮੱਝ ਦੇ ਸਿਰ 'ਚ ਇੱਟਾਂ ਹੀ ਮਾਰੀ ਜਾਊ ; ਚੰਮ ! ਐ ਚੰਮ !! ਮੈਨੂੰ ਗਾਲਾਂ ਕੱਢਣ ਲੱਗ ਜਾਊ ਤਾਂ ਗਾਲਾਂ ਹੀ ਕੱਢੀਂ ਜਾਊ । ਕਿਤਾਬ ਪੜ੍ਹਨ ਲੱਗ ਜਾਊ ਤਾ ਕਿਤਾਬ ਨੂੰ ਹੀ ਨਹੀਂ ਛੱਡਦਾ । —ਕੋਲ ਭਾਵੇਂ ਕੁਝ ਵੀ ਹੋਈ ਜਾਵੇ ।'

'ਤੇ ਇਹ ਜਦੋਂ ਬੋਲਣ ਲੱਗ ਜਾਊ ਤਾਂ ਬੋਲੀ ਹੀ ਜਾਊਗੀ । ਕੋਲ ਇਹਦੇ ਪਿਛੇ

ਖੜ੍ਹਾ ਭਾਵੇਂ ਕੋਈ ਸੁਣੀ ਜਾਵੇ। ਇਹਦਾ ਨਸ਼ਾ ਖਿੰਡਦਾ ਹੀ ਜਾਊ। ਕਮਲੀ ਹੋ ਕੇ ਡੰਡ ਪਾਈ ਜਾਊ। ਮੈਂ ਸਮਝਾ ਕੇ ਇਹਨੂੰ ਥੱਕਿਆ! ਠੱਠੇ ਮਜ਼ਾਕ ਵਿਚ ਇਹਨੂੰ ਮੈਂ ਟਾਲ ਕੇ ਵੇਖ ਲਿਆ। ਘੂਰ ਕੇ ਮੈਂ ਇਹਨੂੰ ਦੇਖ ਲਿਆ। ਕੁੱਟ ਕੇ ਇਹਨੂੰ ਥੱਕ ਗਿਆ ਹਾਂ। ਤੁਸੀਂ ਹੀ ਦੱਸੋ ਮੈਂ ਕਿਹੜੇ ਖੂਹ ਵਿਚ ਡਿੱਗਾਂ, ਕਿਥੇ ਮਰਾਂ?

'ਮਰਦਾ! ਮਰ ਜਾਂਦਾ ਉਦੋਂ ਗੱਡੀ ਹੇਠ ਆ ਕੇ, ਜਦੋਂ ਬੈਂਕ ਦੇ ਨਾਉਂ ਨਹੀਂ ਸੀ ਚਾੜ੍ਹੀ! ਬਹੁਤ ਸਾਲ ਹੋ ਗਏ। ਉਦੋਂ ਤੋਂ ਲਾ ਕੇ ਘਰ ਦਾ ਪਿੱਛਾ ਹੀ ਪਿੱਛਾ, ਗਰਕ ਕਰਤੇ ਪੁੱਤ ਖਾਣਿਆਂ ਨੇ!' ਮਾਂ ਦਾ ਮੱਥਾ ਕਿੰਨਾ ਬੇਹਾ ਹੋ ਗਿਆ ਹੈ।

'...ਤੂੰ ਤਾਂ ਕੱਢੀਂ ਜਾਨੀਐਂ ਭੜਾਸ! ਮੈਂ ਕੀਹਦੇ ਕੋਲ ਜਾ ਕੇ ਰੋਵਾਂ ਜੀਹਦਾ ਨਾ ਮਾਈ ਨਾ ਬਾਪ ਕੋਈ? ਭੈ...ਪਾਪਣੇ!' (ਪਿਤਾ ਜੀ ਦੀ ਗਾਲ੍ਹ ਚੀਸ ਵਿਚ ਬਦਲ ਗਈ ਹੈ, ਉਹ ਬੁਲ੍ਹ ਟੁੱਕ ਰਹੇ ਹਨ।) 'ਜਿਉਂ ਜਿਉਂ ਇਹਨੂੰ ਹੌਲੀ ਕਰੋ, ਤਿਉਂ ਤਿਉਂ ਇਹ ਉੱਚੇ ਚੜ੍ਹਦੀ ਜਾਊ! 'ਕੰਮ-ਕੰਮ' ਭੌਂਕੀ ਜਾਊ!, ਜੇ ਸਲਾਹ ਕੋਈ ਕਰੋ ਤਾਂ ਇਹ ਰਾਇ ਵਿਚ ਜ਼ਰੂਰ ਦਿਊ। ਰਾਇ ਦਿਊ ਤਾਂ ਠੰਠਾ ਮਾਰੂ!' 'ਜਾਣਦੇ ਨੰਨਿਆਂ ਨੂੰ, ਥੋੜੇ ਸੰਗਲ ਨਹੀਂ ਪਾਏ ਮੈਂ। ਕਾਸੇ ਜੋਗੇ ਹੋਂ ਵੀ?' ਮਾਂ ਚਿਲ੍ਹਕ ਕੇ ਪੈਂਦੀ ਹੈ। ਉਹ ਦੁਖੀ ਹੈ: ਇਹ ਹੋਰਾਂ ਵਾਂਗੂ ਹੱਥ ਫੇਰੀ ਨਹੀਂ ਕਰ ਸਕਦੇ। ਇਹ ਕਿਸੇ ਦੇ ਨੇੜੇ ਨਹੀਂ ਲੱਗ ਸਕਦੇ। ਇਹ ਕਿਸੇ ਅਫਸਰ ਵਜ਼ੀਰ ਤੋਂ ਕੰਮ ਕਢਾਉਣਾ ਨਹੀਂ ਜਾਣਦੇ। ਇਹ ਦਫਤਰਾਂ ਦੀਆਂ ਕੰਧਾਂ ਨਾਲ ਟਕਰਾ ਕੇ ਪਰਤਣ ਵਾਲੇ ਹਨ। ਢੰਗ ਇਨ੍ਹਾਂ ਨੂੰ ਹੈ ਨਹੀਂ! ਤੇ ਰਕਮ? ਜ਼ਮੀਨ? ਜੂਨ ਹੀ ਜਿਨ੍ਹਾਂ ਦੀ ਭਾੜੇ ਦੀ ਹੈ!'

'ਹੁਣ ਤਾਂ ਜੇ ਕਮਾਉਂਗੇ ਤਾਂ ਖਾਉਂਗੇ!'

'ਫੇਰ ਕਰੀਏ ਕੀ?'

'ਕੰਮ ਪਿਛੇ ਤਾਂ ਮੈਂ ਪਿੱਟਦੀਆਂ।'

'ਫੇਰ ਤਾਂ ਤੂੰ ਚਾਈਂ ਚਾਈਂ ਕੱਢ ਕੇ ਫੜਾ ਦਿੰਨੀਐਂ ਨੋਟ?'

'ਜੇ ਮੈਨੂੰ ਤੈਂ ਕਦੇ ਫੜਾਏ ਹੋਣ ਤਾਂ ਫੜਾਵਾਂ। ਪਤਾ ਨਹੀਂ ਤੈਨੂੰ: ਘਰ 'ਚੋਂ ਪਿਉ ਦਾਦੇ ਵਾਲੀ...?' ਫਿਰ ਇਕ ਤੋਂ ਇਕ ਚੜ੍ਹਦੀ ਦਾ ਸਿਲਸਿਲਾ ਲੰਮਾ ਤੁਰ ਪਿਆ ਹੈ।

ਪਿਤਾ ਜੀ ਓਟੇ ਤੋਂ ਪਰ੍ਹੇ ਹਟ ਕੇ ਇਕ ਲੰਮਾ ਸਾਹ ਛਡਦੇ ਹਨ।

ਭਰਾ ਸੁੱਕੇ ਬੁਲ੍ਹਾਂ ਨੂੰ ਟੁੱਕਦਾ ਲਾਚੜਦੇ ਬਬਰ ਦੀ ਬੂਥੀ ਹੱਥਾਂ ਵਿਚ ਲੈ ਲੈਂਦਾ ਹੈ। ਭੈਣ ਮਾਂ ਨੂੰ ਟਿਕਾਉਂਦੀ ਹੈ, ਮਾਂ ਹੋਰ ਤਿੱਖੀ ਹੁੰਦੀ ਜਾਂਦੀ ਹੈ, ਖੌਰੇ, ਕੀ ਹੋਣ ਵਾਲਾ ਹੈ?

ਮਾਂ ਦਾ ਚੇਹਰਾ।...ਉਫ਼! ਫਿਟੇ ਮੂੰਹ-ਫਿਟੇ ਮੂੰਹ ਕਰ ਰਿਹਾ ਹੈ।

ਮੇਰੇ ਚੀਕ ਚੀਕ ਪੁਕਾਰਨ ਤੇ ਵੀ ਉਹ ਚੁੱਪ ਕਿਉਂ ਨਹੀਂ ਕਰਦੀ? ਜੀ ਕਰਦੈ ਇਹਦੇ ਮੱਥੇ 'ਚੋਂ ਬੱਗੇ ਵਾਲਾਂ ਦਾ ਰੁੱਗ ਪੁੱਟ ਲਵਾਂ। ਜੀਅ ਕਰਦੈ...। ਪਰ ਇਹ ਸਭ ਕੁਝ ਤਾਂ ਬਹੁਤ ਚਿਰ ਹੁੰਦਾ ਰਿਹਾ ਹੈ! ਮੇਰੇ ਪਿਤਾ ਜੀ ਵਿਚ ਤਾਂ ਇਹ ਉਬਾਲੇ ਉੱਚੇ ਹੋ ਹੋ ਕੇ ਬੈਠ ਗਏ ਹਨ, ਇਹ ਕੁਝ ਮੇਰੀ ਮਾਂ ਨੂੰ ਚੁੱਪ ਨਹੀਂ ਕਰਾ ਸਕਿਆ।

ਹਾਅ! ਚੈਨ ਦੀ ਵੈਰਨ, ਮੇਰੀ ਸੱਕੀ ਅਰਧ ਪਾਗਲ ਮਾਂ। ਉਸ ਲਾਇਲਾਜ ਤੋਂ ਮੈਨੂੰ ਖੌਫ ਆਉਂਦਾ ਹੈ। ਉਸ ਦਾ ਜ਼ਿਕਰ ਮੈਨੂੰ ਜ਼ਹਿਰ ਲਗਦਾ ਹੈ। ਉਸ ਦੇ ਫ਼ਿਕਰਿਆਂ

ਵਿਚ ਉਤਰਨ ਦਾ ਹੀਆ ਕੌਣ ਕਰੇ। ਕਹਾਣੀ ਦੀ ਤਲਾਸ਼ ਵਿਚ ਕੋਈ ਕਹਾਣੀਕਾਰ ਹੀ ਮੇਰੀ ਹਿੱਕ ਨੂੰ ਚੋਭਾਂ ਨਾਲ ਲਹੂ ਲੁਹਾਣ ਕਰ ਕੇ ਉਸ ਦੇ ਫ਼ਿਕਰੇ ਉਤਾਰ ਸਕਦਾ ਹੈ। ਬਬਰ ਲਾਚੜ ਰਿਹਾ ਹੈ ; ਸਾਰੀ ਛਟਾਂਕ ਦੁੱਧ ਦੀ ਤਾਂ ਗੱਲ ਹੈ !

ਚੌਂਕੇ 'ਤੇ ਸਵੇਰੇ ਸ਼ਾਮ ਇਕੱਠੇ ਹੋਣ ਵੇਲੇ ਇਹ ਸਿਲਸਿਲਾ ਚਲਣਾ ਹੀ ਹੋਇਆ। ਸੋ ਬਬਰ ਲਗਾਤਾਰ ਚੁਸਤ ਹੋ ਰਿਹਾ ਹੈ। ਖੁਰਾਕ ਵੀ ਵਧਦੀ ਜਾ ਰਹੀ ਹੈ। ਰੋਟੀ ਪਾਉਣੀ ਸ਼ੁਰੂ ਕਰ ਦਿੱਤੀ ਹੈ। ਖਾਂਦਾ ਵੀ ਨਹੀਂ, ਖਾ ਵੀ ਲੈਂਦਾ ਹੈ। ਪਰ ਰਾਤ ਦਾ ਬੜਾ ਔਖਾ ਹੈ। ਸਰਦੀ ਆ ਗਈ ਹੈ। ਟੱਬਰ ਸਾਰਾ ਅੰਦਰ ਤੇ ਬਬਰ ਰਾਤ ਨੂੰ ਘਰੋਂ ਬਾਹਰ ਜਾਣ ਲੱਗ ਪਿਆ ਹੈ। ਹੋ ਸਕਦੈ ਭੁੱਖਾ ਰਹਿਣ ਲੱਗਾ ਹੋਵੇ। ਸਾਰੀ ਰਾਤ ਰੂੜੀਆਂ 'ਤੇ। ਸਵੇਰੇ ਬਾਹਰੋਂ ਮੁੜਦਾ, ਕੋਈ ਉਹਨੂੰ ਮੋੜੇ ਤਾਂ ਉਹ ਮੁੜੇ। ਪਰ ਉਹ ਫਿਰ ਬਾਹਰ ਭੱਜ ਜਾਂਦਾ ਹੈ। ਫੇਰ ਅਸੀਂ ਉਸ ਦਾ ਖਹਿੜਾ ਛੱਡਣ ਦਾ ਫੈਸਲਾ ਕਰ ਲਿਆ ਹੈ। ਉਹ ਘਰ ਨੂੰ ਭਜਦਾ ਹੈ ਤੇ ਅਸੀਂ ਉਸ ਨੂੰ ਘਰੋਂ ਡਕਰਦੇ ਹਾਂ, ਐਸਾ ਡਕਰਦੇ ਹਾਂ ਕਿ ਰੂੜੀਆਂ 'ਤੇ ਖੇਡ ਲੱਗਾ, ਉਹ ਫਿਰ ਮੁੜ ਕੇ ਨਹੀਂ ਆਉਂਦਾ।

ਮੈਂ ਝੂਰਦਾ ਹਾਂ। ਸੱਚੀਂ ਫੌਜੀ ਤੋਂ ਬਿਨਾ ਉਸ ਵਿਚ ਕਿਸੇ ਨੇ ਦਿਲਚਸਪੀ ਨਾ ਲਈ। ਹੁਣ ਫੌਜੀ ਭਰਾ ਨੂੰ ਨੌਕਰੀ ਮਿਲ ਗਈ ਹੈ। ਉਸ ਦੀ ਐਕਸ ਸਰਵਿਸਮੈਨਸ਼ਿਪ, ਮੈਟਰਿਕੁਲੇਸ਼ਨ ਪਿਤਾ ਜੀ ਦੀ ਪੁਰਾਣੀ ਵਾਕਫ਼ੀ, ਲਿਹਾਜ ਕੰਮ ਆਈ ਹੈ। ਤੇ ਉਹ ਚੌਥੇ ਦਰਜੇ ਦਾ ਕਰਮਚਾਰੀ ਬਣ ਗਿਆ ਹੈ। ਸ਼ਾਮ ਨੂੰ ਕੰਨ ਹੁਣ ਉਸ ਦੇ ਸਾਈਕਲ ਦੀ ਟੱਲੀ ਟੁਣਕਦੀ ਚਾਹੁੰਦੇ ਹਨ। ਮਾਂ ਰੋਟੀ ਟੁੱਕਰ ਦੀ ਸੋਚ ਰਹੀ ਹੈ। 'ਉਹ ਆ ਜਾਵੇ ਚੰਗਾ ਹੀ ਹੈ ਅੱਜ ਰਾਸ਼ਨ ਲੈ ਆਵੇ, ਘਰ ਨੂੰ ਉਹੀ ਲੋਚਦਾ ਹੈ ਬੱਸ। ਉਹੀ ਸਾਂਭੇਗਾ ਘਰ ਬਾਰ। ਬਾਕੀ ਸਭ ਲੰਡਰ - ਕਿਸੇ ਦਾ ਕੋਈ ਭਰੋਸਾ ਨਹੀਂ।' —ਬਿਨਾਂ ਸ਼ੱਕ ; ਅੱਜ ਲਾਣੇਦਾਰ ਉਹੀ ਹੈ।—ਕਿਸੇ ਦਰਜੇ ਦਾ ਕਰਮਚਾਰੀ। ਬਾਕੀਆਂ ਦਾ ਦਰਜਾ ਹੀ ਕੋਈ ਨਹੀਂ।

ਇਕ ਦੋ ਬਾਰ ਬਬਰ ਯਾਦ ਆਇਆ ਹੈ : ਆਪਣਾ ਬਬਰ ਕਦੇ ਹੁਣ ਆਇਆ ਹੀ ਨਹੀਂ : ਕਿਸੇ ਨੇ ਬੰਨ੍ਹ ਲਿਆ ਹੋਵੇਗਾ।

'ਉਹ ਸੈਂਸਟਿਵ ਬੜਾ ਸੀ ਕੁੱਤਾ !' ਮੈਂ ਵਿਹੜੇ ਵਿਚ ਬੋਲ ਰਿਹਾ ਹਾਂ।

'ਹੂੰ ਆਖ ਕੇ ਪਿਤਾ ਜੀ ਚਿਹਰੇ ਉਤੇ ਸੁੱਕਾ ਹੱਥ ਰਗੜਦੇ ਹਨ। ਤੇ ਇਸ ਨਿੱਕੀ ਜਿਹੀ ਛਟਪਟੀ ਤੋਂ ਬਾਅਦ ਪਰੇ ਮੂੰਹ ਭੁਆ ਕੇ ਖੜੇ ਹੋ ਜਾਂਦੇ ਹਨ। ਸਾਹ ਰੋਕ ਕੇ ਇੰਝ ਮੂੰਹ ਉਤਾਂਹ ਚੁੱਕ ਲੈਂਦੇ ਹਨ, ਜਿਵੇਂ ਕਿਤੇ ਦੂਰ ਗਹੁ ਨਾਲ ਝਾਕ ਰਹੇ ਹਨ। ਲਗਦਾ ਹੈ ਉੱਡਣਾ ਚਾਹੁੰਦੇ ਹਨ ਪਿਤਾ ਜੀ—ਕੋਈ ਡਾਰ ਭਾਲ ਰਹੇ ਨੇ। ਰਲਣਾ ਚਾਹੁੰਦੇ ਹਨ ਪਿਤਾ ਜੀ—ਕੋਈ ਕਾਫ਼ਲਾ ਖੋਜ ਰਹੇ ਨੇ।

ਫਿੱਟੀ ਪੱਗ ਹੇਠ ਉਨ੍ਹਾਂ ਦੇ ਕਲਖਾਏ ਚਿਹਰੇ ਵੱਲ ਮੈਂ ਲਗਾਤਾਰ ਝਾਕੀਂ ਜਾ ਰਿਹਾ ਹਾਂ। ਸੱਚੀਂ ਭਾੜੇ ਦੇ ਜੂਨੀਆਂ ਦੇ ਪਿੱਟਣ ਨੂੰ ਕੋਈ ਧੰਦਾ ਨਹੀਂ। ○○

[ ਪਿੰਡ ਮੋੜਾਂ, ਰਾਹੀਂ ਸੰਗਰੂਰ-148001 ]

ਗੁਰਚਰਨ ਚੀਮਾ

# ਆਕਾਸ਼ ਚੀਕਦਾ ਹੈ

ਜਦ ਘੂਕ ਸੌਂ ਜਾਂਦੇ ਹਨ ਰੁੱਖਾਂ ਦੇ ਵੀਰਾਨ ਸਾਏ
ਅਤੇ ਕਾਲੀ ਫਿਜ਼ਾਂ 'ਚੋਂ ਵਿਚਰਦਾ ਹੈ ਤਲਖ਼ ਹਨੇਰਾ
—ਆਕਾਸ਼ ਮੇਰੇ ਨਾਲ ਖੁਲ੍ਹਕੇ ਗੱਲਾਂ ਕਰਦਾ ਹੈ
ਜਿਵੇ ਉਹ ਆਖਦਾ ਹੈ :
ਪਤਾ ਨਹੀਂ ਕਦੋਂ ਇਕੱਠੇ ਹੋਣਗੇ
ਤੀਲਿਆਂ ਵਾਂਗ ਖਿਲਰੇ ਇਕੱਲੇ ਇਕੱਲੇ ਜਿਸਮ ।
ਜਾਂ ਜਿਵੇਂ ਪਤਾ ਨਹੀਂ ਕਦੋਂ ਅੱਗ ਦਾ ਰੂਪ ਧਾਰਨਗੇ
ਗਿੱਲੇ ਗੋਹੇ ਵਾਂਗ ਨਿੱਤ ਧੁੱਖਦੇ ਲੋਕ।
ਮੈਂ ਅੱਖਾਂ ਝਪਕਦਾ ਹਾਂ
ਨੀਂਦ ਪ੍ਰਸ਼ਨ-ਚਿੰਨ੍ਹ ਬਣ ਮੇਰੀਆਂ ਅੱਖਾਂ ਵਿਚ ਰੜਕਦੀ ਹੈ
ਨੱਕ ਨੂੰ ਧੂੰਆਂ ਜਿਹਾ ਚੜ੍ਹਦਾ ਹੈ
ਜਿਵੇਂ ਮੇਰਾ ਸਿਰ ਫੱਟਦਾ ਹੈ ।
ਆਕਾਸ਼ ਗੂੰਜਦਾ ਹੈ :
ਕਿਤੇ ਭੁੱਲ ਨਾ ਜਾਵੀਂ ਉਹ ਢੀਠ ਜਿਹਾ ਵਕਤ
ਜਦ ਬੇਬੇ ਦੀਆਂ ਡੰਡੀਆਂ ਲਾਹ ਕੇ ਲੈ ਗਿਆ ਸੀ
ਤੇਰਾ ਟੁੱਟਾ ਜਿਹਾ ਇੰਜਣ
ਮਨੋਂ ਉੱਕਾ ਹੀ ਨਾ ਵਿਸਾਰ ਦੇਵੀਂ
ਛੋਟੀ ਭੈਣ ਦੇ ਵਿਆਹ ਸਮੇਂ ਸੋਹਣ ਬਾਹਮਣ ਤੋਂ ਲਏ ਕਰਜ਼ੇ ਦਾ ਫ਼ਿਕਰ ।
—ਪ੍ਰਸ਼ਨ-ਚਿੰਨ੍ਹ ਵਰਮੀ ਬਣ ਮੇਰੀ ਹਿੱਕ 'ਤੇ ਘੁੰਮਦਾ ਹੈ
ਮੱਥੇ ਵਿਚੋਂ ਸੇਕ ਨਿਕਲਦਾ ਹੈ ਅੱਖਾਂ 'ਚੋਂ ਲਹੂ ਸਿੰਮਦਾ ਹੈ ।
ਚੁੱਪ ਰਹਿ ਕੇ ਆਕਾਸ਼ ਫਿਰ ਬੋਲਦਾ ਹੈ :
ਤੂੰ ਬਹੁਤ ਛੇਤੀ ਰੰਗ ਲੈਨਾਂ ਏ ਮਨ
ਮੁਹੱਬਤ ਦੇ ਕਸੁੰਭੜੇ ਰੰਗ ਵਿਚ
ਅਤੇ ਭੁੱਲ ਜਾਨਾ ਏਂ
ਛੋਟੇ ਭਰਾਵਾਂ ਦੇ ਮੋਰਾਂ ਉੱਤੇ ਉੱਗੀਆਂ ਅੱਖਾਂ ਵਿਚਲੀ
ਤੜਫਦੀ ਲਕੀਰ ਦਾ ਲਿਸ਼ਕਦਾ ਇਸ਼ਾਰਾ ।
ਜਦ ਤੂੰ ਇੰਜ ਕਰਦਾ ਏਂ ਤਾਰੇ ਤੈਨੂੰ ਟਿੱਚਰਾਂ ਕਰਦੇ ਹਨ
ਅਤੇ ਬਹੁਤ ਹੀ ਉਦਾਸ ਹੁੰਦਾ ਹੈ
ਮੇਰੀ ਬੁੱਕਲ ਵਿਚ ਮੱਘਦਾ ਚਾਨਣ ।

—ਹੱਡਾਂ ਵਿਚ ਕੰਬਣੀ ਛਿੜਦੀ ਏ
ਸੋਚ ਨਾਲ ਸੋਚ ਭਿੜਦੀ ਏ
ਇਹ ਗੱਲ ਬੜੇ ਥੋੜੇ ਹੀ ਚਿਰ ਦੀ ਏ ।
ਆਕਾਸ਼ ਚੀਕਦਾ ਹੈ :
ਮੂਰਖਾ ! ਕਿਤਨਾ ਕੁ ਚਿਰ ਬੈਠਾ ਰਹੇਂਗਾ ਇੰਜ ਬੁੱਤ ਬਣਕੇ
ਕਿਤਨਾ ਕੁ ਚਿਰ ਜਰੇਂਗਾ ਇਹ ਸਭ ਕੁਝ ਚੁੱਪ ਕਰਕੇ
ਵੇਖ ! ਦਾਗੋਂ ਦਾਗ਼ ਹੋ ਗਈਆਂ ਹਨ
ਮੇਰੇ ਚਾਨਣ ਦੀਆਂ ਚਾਰੇ ਕੰਨੀਆਂ ।
ਤੂੰ ਇਕ ਵਾਰ ਸਫ਼ਰ ਸ਼ੁਰੂ ਤਾਂ ਕਰ
ਮੈਂ ਰਾਹ ਬਣਕੇ ਤੇਰੇ ਕਦਮਾਂ ਹੇਠ ਵਿਛ ਜਾਵਾਂਗਾ
ਗੀਤ ਤੇਰੇ ਖੇਤਾਂ ਵਿਚ ਗਾਵਾਂਗਾ
ਹੂਟਰ ਬਣ ਮਿੱਲਾਂ ਵਿਚ ਗੂੰਜਾਂਗਾ
ਤੈਨੂੰ ਸੂਰਜ ਦੀ ਕਸਮ ! ਤੈਨੂੰ ਮੇਰੀ ਕਸਮ !!
ਇਕ ਵਾਰ ਸਫ਼ਰ ਸ਼ੁਰੂ ਤਾਂ ਕਰ । oo

[ਪਿੰਡ ਚੀਮਾ, ਡਾਕਘਰ ਕੜਿਆਲ, ਤਸੀਲ ਜ਼ੀਰਾ, ਜ਼ਿਲਾ ਫ਼ੀਰੋਜ਼ਪੁਰ]

ਜਸਵੰਤ ਸਿੰਘ ਦੀਦ

## ਗ਼ਜ਼ਲ

ਰੁੱਖਾਂ ਦੇ ਪ੍ਰਛਾਵੇਂ ਜਦ ਵੀ ਕੰਬੇ ਨੇ
ਧੁੱਪਾਂ ਵਾਲੇ ਸਹਿਮ ਸਹਿਮ ਕੇ ਲੰਘੇ ਨੇ ।
ਨਾ ਪੁਛ ਸੂਲੀ ਲਟਕਣ ਦਾ ਕਾਰਨ
ਕਾਰਨ ਪੁਛਣ ਵਾਲੇ ਸੂਲੀ ਟੰਗੇ ਨੇ ।
ਕਬਰਾਂ ਵਿਚੋਂ ਮੁਰਦੇ ਬੁੜ ਬੁੜ ਕਰ ਉਠੇ
ਕਫ਼ਨ–ਚੋਰ ਜਦ ਦੱਬੇ ਪੈਰੀਂ ਲੰਘੇ ਨੇ ।
ਅੰਦਰ-ਬਾਹਰੋਂ ਘੁਣ ਦੇ ਖਾਧੇ ਨੇ ਯਾਰੋ
ਤੀਹੀਂ-ਸਾਲੀਂ ਜੋ ਦਰਵਾਜ਼ੇ ਰੰਗੇ ਨੇ ।
ਚਾਰੇ ਪਾਸੇ ਉਹੀ ਘੁੱਪ ਹਨੇਰਾ ਹੈ
ਕੋਠੀਆਂ ਕਾਰਾਂ ਦੇ ਬੱਸ ਬਦਲੇ ਝੰਡੇ ਨੇ ।
ਦਾਤੀਆਂ ਰੰਬੇ ਕਿਸੇ ਦਿਨ ਕੰਮ ਆਵਣਗੇ
ਸਿਖਰ ਦੁਪਿਹਰੀਂ ਬੈਠ ਬੈਠ ਜੋ ਚੰਡੇ ਨੇ । oo

[ਪੰਜਾਬੀ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ]

ਪ੍ਰੀਤਮ ਸਿੰਘ

# 1960 ਤੋਂ ਬਾਅਦ ਦੀ ਪੰਜਾਬੀ ਆਲੋਚਨਾ

ਸਮਾਂ ਅਨੰਤ ਹੈ। ਇਸ ਨੂੰ ਭੂਤ, ਵਰਤਮਾਨ ਅਤੇ ਭਵਿੱਖ ਵਿਚ ਵੰਡਿਆ ਨਹੀਂ ਜਾ ਸਕਦਾ। 1960 ਤੋਂ ਬਾਅਦ ਦੀ ਪੰਜਾਬੀ ਆਲੋਚਨਾ ਨੂੰ ਵਿਚਾਰ ਅਧੀਨ ਲਿਆਉਣ ਸਮੇਂ ਇਹ ਸਵੀਕਾਰ ਕਰਨਾ ਪਵੇਗਾ ਕਿ ਇਸ ਵਿਚੋਂ ਕੁਝ ਰੁਝਾਨ 1960 ਤੋਂ ਪਹਿਲਾਂ ਵੀ ਵਿਦਮਾਨ ਸਨ ਅਤੇ 1960 ਤੋਂ ਬਾਅਦ ਵੀ ਸਾਹਿਤ ਵਿਚ ਉਵੇਂ ਹੀ ਵਿਚਰਦੇ ਰਹੇ ਭਾਵੇਂ ਕਿ ਸਮੇਂ ਦੇ ਲਾਂਘੇ ਨਾਲ ਇਨ੍ਹਾਂ ਵਿਚ ਪਹਿਲਾਂ ਵਾਲਾ ਨਰੋਆਪਨ ਨਹੀਂ ਰਹਿ ਗਿਆ।

1960 ਤੋਂ ਬਾਅਦ ਦੀ ਪੰਜਾਬੀ ਆਲੋਚਨਾ ਵਿਚ ਮੁੱਖ ਤੌਰ 'ਤੇ ਨਿਮਨ ਲਿਖਤ ਚਾਰ ਰੁਝਾਨ ਦ੍ਰਿਸ਼ਟਮਾਨ ਹਨ: ਅਕਾਦਮਿਕ ਆਲੋਚਨਾ, ਪ੍ਰਗਤਿਵਾਦੀ ਆਲੋਚਨਾ, ਆਧੁਨਿਕ ਆਲੋਚਨਾ, ਅਤੇ ਸੰਰਚਨਾਵਾਦੀ ਅਲੋਚਨਾ। ਇਨ੍ਹਾਂ ਵਿਚੋਂ ਅਕਾਦਮਿਕ ਅਤੇ ਪ੍ਰਗਤਿਵਾਦੀ ਆਲੋਚਨਾ 1960 ਤੋਂ ਪਹਿਲਾਂ ਵੀ ਪੰਜਾਬੀ ਸਾਹਿਤ ਦੇ ਪਿੜ ਵਿਚ ਮੌਜੂਦ ਸੀ ਜਦੋਂ ਕਿ ਆਧੁਨਿਕ ਅਤੇ ਸੰਰਚਨਾਵਾਦੀ ਆਲੋਚਨਾ 1960 ਦੇ ਬਾਅਦ ਵਜੂਦ ਵਿਚ ਆਈ।

ਜੇ ਕੇਵਲ ਮਾਤ੍ਰਕ ਲੱਛਣ ਨੇ ਹੀ 1960 ਤੋਂ ਬਾਅਦ ਦੇ ਆਲੋਚਨਾਤਮਕ ਰੁਝਾਨਾਂ ਵਿਚੋਂ ਕਿਸੇ ਇਕ ਦੀ ਬਰਤਰੀ ਦਾ ਫੈਸਲਾ ਕਰਨਾ ਹੋਵੇ ਤਾਂ ਇਹ ਮੰਨਣ ਵਿਚ ਕਿਸੇ ਨੂੰ ਵੀ ਇਨਕਾਰ ਨਹੀਂ ਹੋ ਸਕਦਾ ਕਿ ਇਸ ਪੱਖੋਂ ਅਕਾਦਮਿਕ ਆਲੋਚਨਾ ਦਾ ਪਲੜਾ ਬਹੁਤ ਭਾਰੀ ਹੈ। ਸਾਡੇ ਵਿਦਵਾਨਾਂ ਦੀ ਬਹੁਤ ਵੱਡੀ ਸੰਖਿਆ ਅਕਾਦਮਿਕ ਆਲੋਚਨਾ ਵਿਚ ਹੀ ਰੁੱਝੀ ਹੋਈ ਹੈ। ਪਰ ਆਲੋਚਨਾ ਦਾ ਇਹ ਰੁਝਾਨ ਪਰਿਮਾਣਵਾਚਕ ਹੋਣ ਦੇ ਬਾਵਜੂਦ ਬਹੁਤਾ ਗੁਣ ਵਾਚਕ ਨਹੀਂ। ਇਸ ਆਲੋਚਨਾ ਵਿਚ ਇਤਿਹਾਸਮੁਖੀ ਤੱਥਾਂ ਦੀ ਖੋਜ ਅਤੇ ਪੰਡਿਤਾਈ ਅੰਦਾਜ਼ ਭਾਰੂ ਹੈ। ਇਸ ਵਿਚੋਂ ਬਹੁਤੀ ਆਲੋਚਨਾ ਕਿਸੇ ਪਰੀਖਿਆ ਨੂੰ ਪਾਸ ਕਰਨ ਅਤੇ ਕੋਈ ਡਿਗਰੀ ਪ੍ਰਾਪਤ ਕਰਨ ਦੇ ਯਤਨਾਂ ਸਦਕਾ ਹੀ ਹੋਂਦ ਵਿਚ ਆਈ ਹੈ। ਅਜਿਹੀ ਆਲੋਚਨਾਤਮਕ ਕਿਰਤ ਵਿਚ ਆਲੋਚਕ ਸਵਤੰਤਰਤਾ ਨਾਲ ਕਿਸੇ ਮਾਮਲੇ ਸੰਬੰਧੀ ਨਾ ਤੇ ਵਿਚਾਰ ਕਰ ਸਕਦਾ ਹੈ ਅਤੇ ਨਾ ਹੀ ਧੜੱਲੇ ਨਾਲ ਆਪਣੀ ਰਾਏ ਪ੍ਰਗਟਾ ਸਕਦਾ ਹੈ। ਉਸਦਾ ਧਿਆਨ ਸਦਾ ਗਾਈਡ ਅਤੇ ਪਰੀਖਿਅਕ ਦੇ ਮੱਥੇ ਦੀ ਤਿਊੜੀ ਵਲ ਹੀ ਰਹਿੰਦਾ ਹੈ। ਉਸ ਨੂੰ ਦੋਹਾਂ ਦੀ ਪਸੰਦ ਨਾ-ਪਸੰਦ ਦਾ ਖਿਆਲ ਰੱਖਣਾ ਪੈਂਦਾ ਹੈ। ਅਜਿਹੀ ਅਲੋਚਨਾ ਗਾਈਡ ਅਤੇ ਪਰੀਖਿਅਕ ਦੀ ਬੌਧਕ ਸੀਮਾ ਤੋਂ ਅੱਗੇ ਨਹੀਂ ਵਧ ਸਕਦੀ। ਇਸ ਕਰਕੇ ਅਕਾਦਮਿਕ ਆਲੋਚਨਾ ਆਮ ਤੌਰ 'ਤੇ ਸਾਹਸਹੀਣ ਅਤੇ ਡਰਾਕਲ ਜਿਹੀ ਹੈ। ਇਹ ਕਲਾਸ ਰੂਮ ਤੋਂ ਬਾਹਰ ਨਹੀਂ ਨਿਕਲ ਸਕੀ। ਪੰਜਾਬੀ ਸਾਹਿਤ ਦੇ ਕਿਸੇ ਵੀ ਨਵੇਂ ਝੁਕਾ ਨੂੰ ਹੋਂਦ ਵਿਚ ਲਿਆਉਣ ਦਾ ਸਿਹਰਾ ਇਸ ਦੇ ਸਿਰ ਨਹੀਂ ਬੱਝਦਾ। ਇਸ ਦਾ ਸਾਹਿਤ ਦੀ ਪ੍ਰਗਤੀ ਵਿਚ ਕੋਈ ਬਹੁਤਾ ਹੱਥ ਨਹੀਂ।

ਪ੍ਰਗਤਿਵਾਦੀ ਆਲੋਚਨਾ ਦਾ 1960 ਤੋਂ ਪਹਿਲਾਂ ਤਕੜਾ ਪ੍ਰਭਾਵ ਸੀ ਪਰ 1960 ਤੋਂ ਬਾਅਦ ਇਸਦਾ ਜ਼ੋਰ ਘਟਦਾ ਹੀ ਗਿਆ ਹੈ। ਇਸ ਦੇ ਦੋ ਮੁੱਖ ਪ੍ਰਵਕਤਾ ਹਨ : ਪ੍ਰੋ: ਸੰਤ ਸਿੰਘ ਸੇਖੋਂ ਅਤੇ ਪ੍ਰੋ: ਕਿਸ਼ਨ ਸਿੰਘ। ਮਾਰਕਸ ਅਤੇ ਏਂਗਲਜ਼ ਆਪਣੇ ਜੀਵਨ ਕਾਲ ਵਿਚ ਅਰਥ ਸ਼ਾਸਤਰ, ਰਾਜਨੀਤੀ, ਦਰਸ਼ਣ ਅਤੇ ਸਮਾਜ ਸ਼ਾਸਤਰ ਦੀਆਂ ਗੁੰਝਲਾਂ ਸੁਲਝਾਉਣ ਵਿਚ ਹੀ ਖਚਿਤ ਰਹੇ। ਉਨ੍ਹਾਂ ਨੂੰ ਸੌਂਦ੍ਰਯ ਸ਼ਾਸਤਰ ਅਤੇ ਸਾਹਿਤਕ ਆਲੋਚਨਾ ਦੇ, ਆਪਣੇ ਵਿਚਾਰਾਂ ਅਨੁਕੂਲ ਅਸੂਲ ਨਿਰਧਾਰਿਤ ਕਰਨ ਦਾ ਮੌਕਾ ਹੀ ਨਾ ਮਿਲਿਆ। ਬਾਅਦ ਵਿਚ ਮਾਰਕਸਵਾਦੀ ਆਲੋਚਨਾ ਦੇ ਨਾਂ ਥੱਲੇ ਜੋ ਸਾਹਿਤਕ ਆਲੋਚਨਾ ਵਿਕਸਿਤ ਹੋਈ ਉਸ ਦਾ ਆਧਾਰ ਮੁੱਖ ਤੌਰ 'ਤੇ ਮਾਰਕਸਵਾਦੀ ਸਮਾਜ ਸ਼ਾਸਤਰ ਹੈ। ਪ੍ਰੋ: ਕਿਸ਼ਨ ਸਿੰਘ ਅਤੇ ਪ੍ਰੋ: ਸੰਤ ਸਿੰਘ ਸੇਖੋਂ ਦੀ ਆਲੋਚਨਾ ਵੀ ਇਸੇ ਕਰਕੇ ਮਾਰਕਸਵਾਦੀ ਸਮਾਜ ਸ਼ਾਸਤਰ ਉਤੇ ਆਧਾਰਿਤ ਹੈ। ਮਾਰਕਸਵਾਦੀ ਸਮਾਜ ਸ਼ਾਸਤਰ ਅਨੁਸਾਰ ਮਨੁੱਖੀ ਸਮਾਜ ਵਿਚ ਨਿਰੰਤਰ ਸੰਘਰਸ਼ ਰਮ ਰਿਹਾ ਹੈ ਅਤੇ ਇਹ ਸੰਘਰਸ਼ ਉਦੋਂ ਤਕ ਚਲਦਾ ਰਹੇਗਾ ਜਦੋਂ ਤਕ ਸ਼੍ਰੇਣੀ ਰਹਿਤ ਸਮਾਜ ਸਥਾਪਿਤ ਨਹੀਂ ਹੋ ਜਾਂਦਾ। ਸ਼੍ਰੇਣੀ ਰਹਿਤ ਸਮਾਜ ਪ੍ਰੋਲਤਾਰੀ ਸ਼੍ਰੇਣੀ ਦੀ ਘਾਲਣਾ ਸਦਕਾ ਸਥਾਪਿਤ ਹੋਵੇਗਾ ਅਤੇ ਇਹੋ ਸ਼੍ਰੇਣੀ ਭਵਿਖ ਦੀ ਵਾਰਿਸ ਸਿੱਧ ਹੋਵੇਗੀ। ਪ੍ਰਗਤਿਵਾਦੀ ਆਲੋਚਨਾ ਦੇ ਸਾਰੇ ਨਿਯਮ ਇਸੇ ਆਧਾਰ 'ਤੇ ਹੀ ਉਸਰੇ ਹੋਏ ਹਨ।

ਸਮਾਜ ਸ਼ਾਸਤਰਿਕ ਆਲੋਚਨਾ ਪ੍ਰਣਾਲੀ ਦੀ ਸਭ ਤੋਂ ਵੱਡੀ ਖਾਮੀ ਸਾਹਿਤ ਨੂੰ ਕੇਵਲ ਸਮਾਜਕ ਪ੍ਰਤਿਕ੍ਰਆ ਮਿਥਕੇ ਉਸਦਾ ਵਿਸ਼ਲੇਸ਼ਨ ਕਰਨ ਵਿਚ ਹੈ। ਇਹ ਠੀਕ ਹੈ ਕਿ ਸਾਹਿਤ ਇਕ ਸਮਾਜਕ ਪ੍ਰਤਿਕ੍ਰਿਆ ਹੈ, ਸਾਹਿਤਕਾਰ ਸਮਾਜ ਵਿਚ ਵਿਚਰਦਾ ਹੈ ਅਤੇ ਉਹ ਮਨੁੱਖੀ ਸਮਾਜ ਵਿਚ ਰਮ ਰਹੀਆਂ ਅਨੇਕਾਂ ਧਾਰਾਵਾਂ-ਪ੍ਰਤਿ ਧਾਰਾਵਾਂ ਤੋਂ ਪ੍ਰਭਾਵਿਤ ਹੁੰਦਾ ਹੈ। ਪਰ ਇਸ ਦੇ ਬਾਵਜੂਦ ਸਾਹਿਤਕਾਰ ਸਿਰਜਨਾਤਮਕ ਚਿੰਤਕ ਵੀ ਹੁੰਦਾ ਹੈ। ਮਹਾਨ ਕਲਾ ਕਿਰਤਾਂ ਵਿਚ ਯਥਾਰਥ ਚਿਤਰਨ ਰਚਨਹਾਰਿਆਂ ਦੇ ਸਮਾਜਕ ਮੂਲ ਤੋਂ ਭਿੰਨ ਵੀ ਹੋ ਸਕਦਾ ਹੈ। ਕਲਾ ਜੀਵਨ ਦੀ ਦਰਪਨ ਤੇ ਹੈ, ਪਰ ਮਹਾਨ ਕਿਰਤਾਂ ਵਿਚ ਯਥਾਰਥ ਮੈਕਾਨਕੀ ਢੰਗ ਨਾਲ ਪ੍ਰਤਿਬਿੰਬਤ ਨਹੀਂ ਹੁੰਦਾ ਸਗੋਂ ਸਿਰਜਣਾਤਮਕ ਵਿਧੀ ਰਾਹੀਂ ਹੁੰਦਾ ਹੈ। ਇਹ ਆਵਸ਼ਕ ਨਹੀਂ ਕਿ ਮਹਾਨ ਕਲਾਕਾਰ ਆਪਣੇ ਵਰਗ ਹਿਤ ਨੂੰ ਪੂਰੇ। ਉਹ ਯਥਾਰਥ ਦਾ ਪ੍ਰਗਟਾ ਆਪਣੀ ਵਰਗ ਚੇਤਨਾ ਦੇ ਉਲਟ ਵੀ ਕਰ ਸਕਦਾ ਹੈ। ਏਂਗਲਜ਼ ਮਹਾਨ ਕਲਾਕਾਰ ਦੇ ਇਸ ਵਿਚਿੱਤਰ ਗੁਣ ਨੂੰ ਸਵੀਕਾਰ ਕਰਦਿਆਂ ਹੋਇਆਂ ਬਾਲਜ਼ਾਕ ਦਾ ਜ਼ਿਕਰ ਕਰਦਾ ਹੈ ਜੋ ਆਪਣੀ ਨਿੱਜੀ ਜ਼ਿੰਦਗੀ ਵਿਚ ਬਾਦਸ਼ਾਹਪ੍ਰਸਤ ਅਤੇ ਪ੍ਰਤਿਗਾਮੀ ਵਿਚਾਰਾਂ ਦਾ ਧਾਰਨੀ ਸੀ ਪਰ ਉਸ ਦੀਆਂ ਲਿਖਤਾਂ ਪ੍ਰਤਿਗਾਮੀ ਵਿਚਾਰਾਂ ਦਾ ਝਲਕਾਰਾ ਨਹੀਂ ਦੇਂਦੀਆਂ। ਏਂਗਲਜ਼ ਦੇ ਇਨ੍ਹਾਂ ਵਿਚਾਰਾਂ ਵਿਚੋਂ ਹੀ (Theory of Dissociation between Ideology & Poetic Vision) 'ਵਿਚਾਰਧਾਰਾ ਅਤੇ ਕਾਵਿਕ ਦ੍ਰਿਸ਼ਟੀ ਵਿਚ ਨਿੱਖੜਤਾ ਦਾ ਸਿਧਾਂਤ' ਜਨਮਿਆ ਜਿਹੜਾ ਕਿ ਲੈਨਿਨ ਦੀ Theory of Reflection ਨੂੰ ਰੱਦਦਾ ਹੈ। ਨੀਵੀਂ ਪੱਧਰ ਦੀਆਂ ਕਲਾ ਕਿਰਤਾਂ ਸਮਾਜ ਸ਼ਾਸਤਰਿਕ ਆਲੋਚਨਾ ਪ੍ਰਣਾਲੀ ਦੀ ਪਕੜ ਵਿਚ ਸਹਿਜੇ ਹੀ ਆ ਜਾਂਦੀਆਂ ਹਨ ਕਿਉਂਕਿ ਉਨ੍ਹਾਂ ਵਿਚ ਸਮਾਜਕ ਯਥਾਰਥ ਮਕਾਨਕੀ ਢੰਗ ਨਾਲ ਪ੍ਰਤਿਬਿੰਬਤ ਹੋਇਆ ਹੁੰਦਾ ਹੈ ਜਦੋਂ ਕਿ ਮਹਾਨ ਕਲਾ ਕਿਰਤਾਂ ਦੇ ਸਨਮੁਖ ਇਸ ਨੂੰ

ਮੂੰਹ ਦੀ ਖਾਣੀ ਪੈਂਦੀ ਹੈ।

ਪ੍ਰੋ: ਕਿਸ਼ਨ ਸਿੰਘ ਅਤੇ ਪ੍ਰੋ: ਸੰਤ ਸਿੰਘ ਸੇਖੋਂ ਦੋਹਾਂ ਨੇ ਪੰਜਾਬੀ ਦੇ ਮਹਾਨ ਕਲਾਸਕੀ ਸਾਹਿਤਕ ਵਿਰਸੇ ਦਾ ਵਿਸ਼ਲੇਸ਼ਨ, ਵਿਆਖਿਆ ਅਤੇ ਮੁਲਅੰਕਣ ਕਰਨ ਲੱਗਿਆਂ ਮਾਰਕਸੀ ਸਮਾਜ ਸ਼ਾਸਤਰਿਕ ਆਲੋਚਨਾ ਪ੍ਰਣਾਲੀ ਦੀ ਵਰਤੋਂ ਕੀਤੀ ਹੈ ਅਤੇ ਇਸ ਯਤਨ ਵਿਚ ਇਸ ਆਲੋਚਨਾ ਪ੍ਰਣਾਲੀ ਦੀ ਸੀਮਿਤ ਸਮਰੱਥਾ ਤੋਂ ਜੋ ਸੰਕਟ ਉਤਪੰਨ ਹੋਇਆ ਹੈ ਉਸਦਾ ਸਮਾਧਾਨ ਦੋਹਾਂ ਵਿਦਵਾਨਾਂ ਨੇ ਅ ਪਣੇ ਆਪਣੇ ਢੰਗ ਨਾਲ ਕੀਤਾ ਹੈ।

ਪ੍ਰੋ: ਕਿਸ਼ਨ ਸਿੰਘ ਨੇ ਗੁਰਬਾਣੀ ਦਾ ਵਿਸ਼ਲੇਸ਼ਣ ਕਰਨ ਸਮੇਂ ਮਾਰਕਸਵਾਦ ਨੂੰ ਲਿਫਾ ਲਿਆ ਹੈ। ਪ੍ਰੋ: ਕਿਸ਼ਨ ਸਿੰਘ ਅਨੁਸਾਰ 'ਗੁਰਬਾਣੀ ਤੇ ਮਾਰਕਸਵਾਦ ਦੋਹਾਂ ਦਾ ਸਮਾਜਕ ਮਨੁੱਖੀ ਮੂਲ ਇਸ ਵਾਸਤੇ ਇਕ ਹੈ, ਕਿ ਗੁਰਬਾਣੀ ਵੀ ਪਲੇਬੀਅਨ ਦੇ ਪੈਂਤੜੇ ਦਾ ਉਸ ਦੇ ਹਿਤ ਦਾ ਇਜ਼ਹਾਰ ਹੈ ਅਤੇ ਮਾਰਕਸਵਾਦ ਵੀ ਮਨੁੱਖ ਦੀ ਆਜ਼ਾਦੀ ਦਾ।' 'ਮਰਾਕਸਵਾਦ ਮਨੁੱਖ ਦੀ ਆਜ਼ਾਦੀ ਦਾ, ਸਰਬੱਤ ਦੀ ਆਜ਼ਾਦੀ ਦਾ ਪੈਂਤੜਾ ਹੈ।' ਪ੍ਰੋ: ਕਿਸ਼ਨ ਸਿੰਘ ਦੇ ਤਰਕ ਅਨੁਸਾਰ ਕਿਉਂਕਿ ਗੁਰਬਾਣੀ ਵਿਚ ਵੀ ਮਨੁੱਖ ਦੀ ਆਜ਼ਾਦੀ ਅਤੇ ਸਰਬੱਤ ਦਾ ਭਲਾ ਮੰਗਿਆ ਗਿਆ ਹੈ ਅਤੇ ਮਾਰਕਸਵਾਦ ਵੀ ਇਹੋ ਚਾਹੁੰਦਾ ਹੈ ਇਸ ਲਈ ਗੁਰਬਾਣੀ ਮਹਾਨ ਹੈ। ਜੇ ਇਹ ਸਹੀ ਹੈ ਤਾਂ ਮਰਕਸਵਾਦ ਦੇ ਮੂਲ ਸਿਧਾਂਤ ਸ਼੍ਰੇਣੀ ਸੰਘਰਸ਼ ਦਾ ਕੀ ਬਣਿਆ ? ਇਸੇ ਤਰ੍ਹਾਂ ਹੀਰ-ਰਾਂਝੇ ਦੀ ਪ੍ਰੀਤ ਕਹਾਣੀ ਵਿਚ ਹੀਰ ਦੇ ਇਸ਼ਕ ਨੂੰ ਸਥਾਪਿਤ ਫਿਊਡਲ ਸਮਾਜ ਦੀਆਂ ਨੈਤਕ ਕੀਮਤਾਂ ਵਿਰੁੱਧ ਸੰਘਰਸ਼ ਸਾਬਤ ਕਰਕੇ ਉਸ ਨੂੰ ਇਨਕਲਾਬੀ ਸਿੱਧ ਕੀਤਾ ਗਿਆ ਹੈ ਤੇ ਹੀਰ ਵਾਰਿਸ਼ ਸ਼ਾਹ ਇਕ ਉਤਮ ਰਚਨਾ ਹੋ ਨਿੱਬੜਦੀ ਹੈ। ਜੇ ਇਹ ਠੀਕ ਹੈ ਤਾਂ ਮਾਰਕਸਵਾਦੀ ਸਿਧਾਂਤ ਕਿ ਸਮਾਜਕ ਚੇਤਨਤਾ ਸਮਾਜ ਦੇ ਪਦਾਰਥਕ ਜੀਵਨ ਦਾ ਪ੍ਰਤਿਬਿੰਬ ਹੈ, ਕਿੱਥੇ ਗਿਆ ? ਵਾਰਿਸ ਸ਼ਾਹ ਉਭਰਦੀ ਹੋਈ ਕਿਰਸਾਣੀ ਸ਼ਕਤੀ ਨੂੰ ਨਿੰਦਦਾ ਹੈ। ਫੇਰ ਉਸ ਦੀ ਰਚਨਾ ਮਹਾਨ ਕਿਵੇਂ ਹੋਈ ? ਸਪਸ਼ਟ ਹੈ ਕਿ ਮਾਰਕਸਵਾਦੀ ਆਲੋਚਕ ਮਹਾਨ ਰਚਨਾ ਦੇ ਸਨਮੁਖ ਆਪਣੇ ਆਪ ਨੂੰ ਨਿਸੱਤਾ ਮਹਿਸੂਸ ਕਰਦਾ ਹੈ ਅਤੇ ਅਜਿਹੀ ਸਥਿਤੀ ਵਿਚ ਮਾਰਸਕਵਾਦ ਤੋਂ ਬੇਮੁਖ ਹੋਣ ਤੋਂ ਸਿਵਾ ਕੋਈ ਚਾਰਾ ਨਹੀਂ ਰਹਿ ਜਾਂਦਾ। ਕੱਟੜ ਪੱਖੀ ਮਾਰਕਸਵਾਦੀ ਪ੍ਰੋ: ਕਿਸ਼ਨ ਸਿੰਘ ਨੂੰ ਮਾਰਕਸਵਾਦ ਤੋਂ ਇਸੇ ਬੇਮੁਖਤਾ ਕਾਰਨ ਦਿਨ ਰਾਤ ਕੋਸਦੇ ਰਹਿੰਦੇ ਹਨ।

ਇਹ ਗੱਲ ਪ੍ਰੋ: ਸੰਤ ਸਿੰਘ ਸੇਖੋਂ ਦੇ ਕਰੈਡਿਟ ਵਿਚ ਜਾਂਦੀ ਹੈ ਕਿ ਉਸ ਨੇ ਮਾਰਕਸ-ਵਾਦੀ ਸਮਾਜ ਸ਼ਾਸਤਰ ਦੇ ਦ੍ਰਿਸ਼ਟੀਕੋਣ ਤੋਂ ਸਾਹਿਤ ਨੂੰ ਵਾਚਣ ਨਾਲ ਜੋ ਸਮੱਸਿਆਵਾਂ ਉਤਪੰਨ ਹੁੰਦੀਆਂ ਹਨ, ਉਨ੍ਹਾਂ ਦਾ ਸਮਾਧਾਨ ਮਾਰਕਸਵਾਦ ਨੂੰ ਲਿਫਾ ਕੇ ਨਹੀਂ ਕੀਤਾ। ਉਸ ਨੇ ਇਨ੍ਹਾਂ ਸਮੱਸਿਆਵਾਂ ਨਾਲ ਜੂਝਣ ਦਾ ਪੂਰਾ ਯਤਨ ਕੀਤਾ ਹੈ ਅਤੇ ਇਕ ਪਾਸਿਓਂ ਦੀ ਲੰਘ ਕੇ ਕੰਨੀ ਛੁਡਾਉਣ ਦੀ ਚੇਸ਼ਟਾ ਨਹੀਂ ਕੀਤੀ। ਸਾਹਿਤ ਨੂੰ ਵਾਚਣ ਦੀ ਖਾਲਸ ਮਾਰਕਸੀ ਵਿਧੀ ਦਾ ਸਿੱਟਾ ਵੀ ਸਾਹਮਣੇ ਹੈ। ਪ੍ਰੋ: ਸੰਤ ਸਿੰਘ ਸੇਖੋਂ ਨੇ ਆਪਣੀਆਂ ਲਿਖਤਾਂ ਵਿਚ ਗੁਰਬਾਣੀ, ਕਿੱਸਾ ਕਾਵਿ ਅਤੇ ਸੂਫੀ ਕਾਵਿ ਨੂੰ ਕਿਤੇ ਦਬੀ ਜ਼ਬਾਨ ਨਾਲ ਸਲਾਹਿਆ ਅਤੇ ਕਿਤੇ ਦਬੀ ਜ਼ਬਾਨ ਨਾਲ ਨਿੰਦਿਆ। ਪਰ 1974 ਤੋਂ ਨਿਸ਼ੰਗ ਹੋ ਕੇ ਮਾਰਕਸਵਾਦੀ ਮਾਪ ਦੰਡ ਲਾਗੂ ਕੀਤੇ ਹਨ ਅਤੇ ਇਸ ਦੇ ਫਲਸਰੂਪ ਪੰਜਾਬੀ ਸਾਹਿਤ ਦੇ ਸਮੁੱਚੇ ਮਹਾਨ

ਵਿਰਸੇ ਨੂੰ ਪੰਜਾਬੀ ਸਾਹਿਤ ਵਿਚੋਂ ਛੇਕ ਦਿੱਤਾ ਹੈ। ਪ੍ਰੋ: ਸੇਖੋਂ ਅਨੁਸਾਰ ਲੋਕ ਗੀਤ ਅਣ-ਸਾਹਿਤ ਹੈ ਅਤੇ ਗੁਰਬਾਣੀ ਪਰਾ-ਸਾਹਿਤ। ਪ੍ਰੋ: ਸੇਖੋਂ ਦੇ ਇਸ ਮਾਰਕਸੀ ਮੁਲਅੰਕਣ ਦਾ ਇਨ ਬਿੰਨ ਹਵਾਲਾ ਦੇਣਾ ਸਾਹਿਤ ਵਾਚਣ ਦੀ 'ਮਾਰਕਸੀ ਵਿਧੀ' ਤੋਂ ਉਤਪੰਨ ਹੋਣ ਵਾਲੇ ਗੰਭੀਰ ਸੰਕਟ ਉਤੇ ਭਰਪੂਰ ਚਾਨਣਾ ਪਾਉਂਦਾ ਹੈ। ਪ੍ਰੋ: ਸੇਖੋਂ ਲਿਖਦੇ ਹਨ :

'...ਨਿਰੇ ਪਰਲੋਕ ਜਾਂ ਈਸ਼ਵਰ ਭਗਤੀ ਦੇ ਗੀਤ, ਭਜਨ ਜਾਂ ਕਥਾਵਾਂ ਮਹਾਨ ਸਾਹਿਤ ਨਹੀਂ ਅਖਵਾ ਸਕਦੇ। ਵਧ ਤੋਂ ਵਧ ਇਨ੍ਹਾਂ ਨੂੰ ਅਸੀਂ ਸਾਹਿਤ ਦਾ ਇਕ ਵਿਸ਼ੇਸ਼ ਵਰਗ ਹੀ ਮੰਨ ਸਕਦੇ ਹਾਂ, ਅਥਵਾ ਇਕ ਪ੍ਰਕਾਰ ਦਾ ਪਰਾ-ਸਾਹਿਤ। ਇਸੇ ਅਨੁਸਾਰ ਪੰਜਾਬੀ ਵਿਚ ਪ੍ਰੇਮ ਦੇ ਕਿੱਸੇ ਮਹਾਨ ਸਾਹਿਤ ਨਹੀਂ ਅਖਵਾ ਸਕਦੇ। ਇਨ੍ਹਾਂ ਕਿੱਸਿਆਂ ਵਿਚ ਜੀਵਨ ਦਾ ਵਿਵਰਣ ਵਿਸਥਾਰ ਨਹੀਂ ਹੁੰਦਾ, ਭਾਵੇਂ ਵਾਰਿਸ ਸ਼ਾਹ ਵਾਕਰ ਜਾਂ ਅਹਿਮਦ ਯਾਰ ਦੇ ਹਾਤਮਤਾਈ ਵਾਕਰ ਇਨ੍ਹਾਂ ਦਾ ਆਕਾਰ ਕਿਤਨਾ ਵੀ ਵੱਡਾ ਹੋਵੇ। ਇਹ ਵੱਡਾ ਆਕਾਰ ਬਹੁਤ ਕਰਕੇ ਝੂਠੇ ਸੱਚ ਜਿਹੇ ਤਰਕ, ਵਾਦ ਵਿਵਾਦ ਦਾ ਹੀ ਬਣਿਆ ਹੋਇਆ ਹੁੰਦਾ ਹੈ। ਵਾਰਿਸ ਸ਼ਾਹ ਦੀ ਹੀਰ ਹੀ ਲੈ ਲਵੋ। ਰਾਂਝੇ ਦੇ ਬਚਪਨ, ਤਖ਼ਤ ਹਜ਼ਾਰੇ ਜਾਂ ਸਿਆਲਾਂ ਦੇ ਜੀਵਨ ਜਾਂ ਹੋਰ ਰਾਜ ਸਮਾਜ ਦੇ ਸਮਾਚਾਰ ਇਸ ਵਿਚ ਬਹੁਤ ਅਲਪ ਹਨ, ਤੇ ਅੱਧੇ ਤੋਂ ਵੱਧ ਆਕਾਰ ਰਾਂਝੇ ਤੇ ਸਹਿਤੀ ਵਿਚਕਾਰ ਬਖੇੜੇ ਨੇ ਹੀ ਬਣਾਇਆ ਹੋਇਆ ਹੈ, ਜਿਸ ਬਖੇੜੇ ਵਿਚ ਪੰਜਾਬੀ ਬੋਲੀ ਤੋਂ ਬਿਨਾਂ ਜੀਵਨ ਦਾ ਕੋਈ ਪਰਤੌ ਜਾਂ ਚਿੱਤਰ ਨਹੀਂ ਮਿਲਦਾ। ਹਾਸ਼ਮ ਸ਼ਾਹ ਦੇ ਕਿੱਸਿਆਂ ਵਿਚ ਤਾਂ ਇਸ ਪ੍ਰਕਾਰ ਦਾ ਝੂਠਾ ਵਿਸਤਾਰ ਵੀ ਨਹੀਂ। ਅਜਿਹੀਆਂ ਲਿਖਤਾਂ ਨੂੰ ਸਾਹਿਤ ਦੀ ਪਦਵੀ ਦੇਣਾ ਅਰਿੰਡ ਨੂੰ ਅੰਬ ਦਾ ਪੇੜ ਆਖਣ ਦੇ ਤੁੱਲ ਹੈ। ਰੜੇ ਅਰਿੰਡ ਪ੍ਰਧਾਨ ਦੀ ਕਹਾਵਤ ਸਾਡੇ ਪੰਜਾਬੀ ਦੇ ਅਜਿਹੇ ਸਾਹਿਤ ਉੱਤੇ ਹੀ ਢੁੱਕਦੀ ਹੈ।'

ਸਾਹਿਤ ਵਾਚਣ ਦੀ 'ਮਾਰਕਸੀ ਵਿਧੀ' ਨੂੰ ਮੁਲਅੰਕਣ ਦਾ ਆਧਾਰ ਬਣਾਉਣ ਦਾ ਨਤੀਜਾ ਪ੍ਰਤੱਖ ਹੈ। ਨਾ ਲੋਕ ਗੀਤ, ਨਾ ਗੁਰਬਾਣੀ, ਨਾ ਕਿੱਸਾ ਕਾਵਿ, ਨਾ ਸੂਫੀ ਕਾਵਿ—ਗੱਲ ਕੀ ਕੁਝ ਵੀ ਸਾਹਿਤ ਨਹੀਂ। ਜੇ ਅਸੀਂ ਇਸ ਧਾਰਨਾ ਨੂੰ ਸਵੀਕਾਰ ਕਰ ਲਈਏ ਤਾਂ ਪੰਜਾਬੀ ਸਾਹਿਤ ਵਿਚ ਪਿੱਛੇ ਕੀ ਬਚਦਾ ਹੈ ? ਸਪਸ਼ਟ ਹੈ ਕਿ ਕਸੂਰ ਮਾਨ ਮਾਪਾਂ ਦਾ ਹੈ ਨਾ ਕਿ ਮਹਾਨ ਸਾਹਿਤ ਦਾ। ਇਸ ਤੋਂ ਪਹਿਲਾਂ ਪ੍ਰੋ: ਸੇਖੋਂ ਸ਼ੈਕਸਪੀਅਰ ਨੂੰ ਵੀ ਨਿੰਦ ਚੁੱਕੇ ਹਨ ਜੋ ਕਾਰਲ ਮਾਰਕਸ ਅਨੁਸਾਰ ਵੀ ਮਹਾਨ ਕਲਾਕਾਰ ਹੈ। ਮਾਰਕਸੀ ਸਮਾਜ ਸ਼ਾਸਤਰਿਕ ਮਾਪ ਦੰਡ ਨੀਵੀਂ ਪੱਧਰ ਦੇ ਸਾਹਿਤ ਦੇ ਮੇਚ ਆ ਸਕਦੇ ਹਨ ਮਹਾਨ ਕਲਾ ਦੇ ਨਹੀਂ।

ਸਾਹਿਤ ਵਿਚ ਨਿਰਾ ਸ਼੍ਰੇਣਿਕ ਸੰਘਰਸ਼ ਦਾ ਚਿਤਰਨ ਨਹੀਂ ਹੁੰਦਾ ਉਸ ਵਿਚ ਜਜ਼ਬੇ ਨੂੰ ਵੀ ਮਹੱਤਵਪੂਰਣ ਸਥਾਨ ਪ੍ਰਾਪਤ ਹੈ ਅਤੇ ਇਹ ਜ਼ਰੂਰੀ ਨਹੀਂ ਕਿ ਇਸਦਾ ਚਰਿੱਤ੍ਰ ਸ਼੍ਰੇਣੀਬੱਧ ਹੋਵੇ। ਸਾਹਿਤ ਦਾ ਪ੍ਰਾਥਮਿਕ ਕਰਤੱਵ ਹੈ ਪਾਠਕ ਦੇ ਸੌਂਦ੍ਰਯਾਤਮਕ ਬੋਧ ਨੂੰ ਟੁੰਬਣਾ। ਸਾਹਿਤ ਦਾ ਸਮਾਜਕ ਕਰਤੱਵ ਦੂਤਕ ਹੈ। ਸਾਹਿਤ ਵਾਚਣ ਦੀ 'ਮਾਰਕਸਵਾਦੀ ਵਿਧੀ' ਸਮਾਜ ਸ਼ਾਸਤ੍ਰਿਕ ਪ੍ਰਣਾਲੀ ਹੋਣ ਕਰਕੇ ਸਾਹਿਤ ਵਿਚਲੀ ਸਮਾਜਕਤਾ ਨੂੰ ਪ੍ਰਾਥਮਿਕਤਾ ਦੇਂਦੀ ਹੈ ਅਤੇ ਸੌਂਦ੍ਰਯਾਤਮਕ ਬੋਧ ਨੂੰ ਸਮਾਜਕ ਕਰਤੱਵ ਦਾ ਗੁਲਾਮ ਬਣਾ ਦੇਂਦੀ ਹੈ। ਇਸੇ ਕਰਕੇ ਪ੍ਰਗਤਿਵਾਦੀ ਆਲੋਚਨਾ ਵਿਚ ਉਹੋ ਕਿਰਤ ਸੌਂਦ੍ਰਿਯਾਤਮਕ ਹੈ ਜੋ ਸ਼੍ਰੇਣੀ ਸੰਘਰਸ਼ ਵਿਚ

ਮਜ਼ਦੂਰ ਸ਼੍ਰੇਣੀ ਦਾ ਸਾਥ ਦੇਂਦੀ ਹੈ ਅਤੇ ਮਾਰਕਸਵਾਦੀ ਸਮਾਜ ਸ਼ਾਸਤਰ ਅਨੁਸਾਰ ਸਮਾਜਕ ਵਿਕਾਸ ਦੇ ਅਗਲੇ ਪੜਾ ਵੱਲ ਨੂੰ ਸੰਕੇਤ ਕਰਦੀ ਪ੍ਰਤੀਤ ਹੁੰਦੀ ਹੈ। ਪਰ ਪ੍ਰਗਤਿਵਾਦੀ ਆਲੋਚਕ ਇਸ ਗੱਲ ਦੀ ਵਿਆਖਿਆ ਕਰਨੋਂ ਅਸਮਰੱਥ ਹਨ ਕਿ ਜੇ ਕੋਈ ਕਲਾ ਕਿਰਤ ਵਰਗ ਸੰਘਰਸ਼ ਵਿਚ ਮਜ਼ਦੂਰ ਸ਼੍ਰੇਣੀ ਦੀ ਹਮਾਇਤ ਦਾ ਦਮ ਨਹੀਂ ਭਰਦੀ ਤਾਂ ਫੇਰ ਵੀ ਕਿਵੇਂ ਮਹਾਨ ਹੋ ਜਾਂਦੀ ਹੈ ? ਨਿਰਾ ਇਹ ਕਹਿ ਦੇਣ ਨਾਲ ਕਿ ਗੁਰਬਾਣੀ, ਲੋਕ ਗੀਤ, ਕਿੱਸਾ ਕਾਵਿ ਅਤੇ ਸੂਫੀ ਕਾਵਿ ਸਾਹਿਤ ਨਹੀਂ, ਅਣ-ਸਾਹਿਤ ਹੈ, ਪਰਾਸਾਹਿਤ ਹੈ ਕੰਮ ਨਹੀਂ ਸਰ ਸਕਦਾ। ਇਹੋ ਜਿਹੇ ਫਤਵੇ ਸ਼ਾਇਦ ਸੋਸ਼ਲਿਸਟ ਦੇਸ਼ਾਂ ਵਿਚ ਚਲ ਜਾਂਦੇ ਹਨ ਪਰ ਲੋਕ ਰਾਜੀ ਦੇਸ਼ਾਂ ਵਿਚ ਨਹੀਂ ਚਲ ਸਕਦੇ। ਕਿਉਂਕਿ ਪ੍ਰਗਤਿਵਾਦੀ ਆਲੋਚਨਾ ਸਾਹਿਤ ਦੇ ਸੋਂਦ੍ਰਿਯਾਤਮਕ ਕਰਤੱਵ ਨੂੰ ਅੱਖੋਂ ਪਰੋਖੇ ਕਰ ਦੇਂਦੀ ਹੈ, ਇਸ ਲਈ ਇਹ ਆਲੋਚਨਾ ਸਾਹਿਤਕ ਨਾਲੋਂ ਸੈਂਸਰਸ਼ਿਪ ਦਾ ਕਾਰਜ ਵਧੇਰੇ ਨਿਭਾਉਂਦੀ ਹੈ। ਇਹੋ ਕਾਰਨ ਹੈ ਕਿ ਜਦੋਂ ਤੋਂ ਪ੍ਰੋ: ਸੰਤ ਸਿੰਘ ਸੇਖੋਂ ਨੇ 'ਮਾਰਕਸਵਾਦੀ' ਅਲੋਚਨਾ ਦੇ ਮਾਪ ਦੰਡ ਨਿਸ਼ੰਗ ਹੋ ਕੇ ਲਾਗੂ ਕੀਤੇ ਹਨ ਤਾਂ ਉਹ ਆਲੋਚਕ ਦੀ ਪਦਵੀ ਤਿਆਗ ਕੇ ਸੈਂਸਰ ਹੋ ਨਿੱਬੜੇ ਹਨ।

ਕਾਰਲ ਮਾਰਕਸ ਨੇ ਸ਼੍ਰੇਣੀ ਸੰਘਰਸ਼ ਸਮਾਜਕ ਵਿਕਾਸ ਨੂੰ ਸਮਝਣ ਲਈ ਇਕ ਪ੍ਰਕਰਣ ਦੇ ਤੌਰ ਤੇ ਵਰਤਿਆ ਹੈ ਪਰ ਸਾਡੇ ਮਾਰਕਸਵਾਦੀ ਆਲੋਚਕਾਂ ਨੇ ਸਮਾਜ ਦੀ ਇਸ ਗਤਿ-ਵਿਦਿਆ ਨੂੰ ਸਾਹਿਤ ਦੀ ਗਤਿ-ਵਿਦਿਆ ਹੀ ਸਮਝ ਲਿਆ ਹੈ। ਸਾਹਿਤ ਤੇ ਕਲਾ ਦਾ ਸੰਸਾਰ, ਰਾਜਨੀਤੀ ਅਤੇ ਵਿਗਿਆਨ ਨਾਲੋਂ ਭਿੰਨ ਹੈ ਅਤੇ ਇਸ ਦੇ ਆਪਣੇ ਨਿਯਮ ਹਨ। ਜੇ ਕਿਸੇ ਕਲਾ ਕਿਰਤ ਵਿਚ ਸ਼੍ਰੇਣੀ ਸੰਘਰਸ਼ ਦਾ ਅਭਾਵ ਹੈ ਜਾਂ ਸਮਾਜਕ ਪਰਿਵਰਤਨ ਦੇ ਪ੍ਰਚਾਰ ਦੀ ਥਾਂ ਸਥਿਰਤਾ ਦੀ ਲੋਚਾ ਹੈ ਜਾਂ ਕਿਰਤੀ ਸ਼੍ਰੇਣੀ ਦਾ ਪੱਖ ਨਹੀਂ ਪੂਰਿਆ ਗਿਆ ਤਾਂ ਉਹ ਕਲਾ ਕਿਰਤ ਇਨ੍ਹਾਂ ਕਾਰਨਾਂ ਸਦਕਾ ਹੀ ਨਿੰਦਣਯੋਗ ਨਹੀਂ ਬਣ ਜਾਂਦੀ। ਇਸ ਮਾਪ ਦੰਡ 'ਤੇ ਕਾਰਲ ਮਾਰਕਸ ਵਲੋਂ ਸਤਿਕਾਰਿਆ ਗਿਆ ਮਹਾਨ ਕਲਾਕਾਰ ਸ਼ੇਕਸਪੀਅਰ ਵੀ ਪੂਰਾ ਨਹੀਂ ਉਤਰਦਾ। ਪੰਜਾਬੀ ਦੇ ਪ੍ਰਗਤਿਵਾਦੀ ਆਲੋਚਕਾਂ ਨੇ ਕਿਸੇ ਕਲਾ ਕਿਰਤ ਨੂੰ ਭੰਡਣਾ ਹੁੰਦਾ ਹੈ ਤਾਂ ਕੂਕਣ ਲੱਗ ਜਾਂਦੇ ਹਨ ਕਿ ਇਸ ਵਿਚ ਮਧ ਵਰਗੀ ਚੇਤਨਾ ਦਾ ਅਕਸ ਹੈ। ਹਾਲਾਂ ਕਿ ਪੰਜਾਬੀ ਦੇ ਸਾਰੇ ਲੇਖਕ ਅਤੇ ਆਲੋਚਕ ਮਧ ਵਰਗ ਨਾਲ ਹੀ ਸੰਬੰਧਿਤ ਹਨ। ਕੀ ਕਲਾ ਕਿਰਤਾਂ ਵਿਚ ਹੀ ਮੱਧ ਵਰਗੀ ਚੇਤਨਾ ਦਾ ਪਰਤੌ ਹੈ ਆਲੋਚਨਾ ਵਿਚ ਨਹੀਂ ? ਜੇ ਮੱਧ ਵਰਗੀ ਚੇਤਨਾ ਦਾ ਪਰਤੌ ਹੀ ਸਭ ਤੋਂ ਵੱਡਾ ਨੁਕਸ ਹੈ ਤਾਂ ਨਿਰੋਲ ਪ੍ਰੋਲਤਾਰੀ ਸਾਹਿਤ ਦੇ ਜਨਮਣ ਤਕ ਲੈਨਿਨ ਦੇ ਪਾਰਟੀ ਸਾਹਿਤ ਸੰਬੰਧੀ ਲੇਖ ਦਾ ਨਿਤ ਨੇਮ ਨਾਲ ਪਾਠ ਕਰਨ ਦੇ ਸਿਵਾ ਕੋਈ ਚਾਰਾ ਨਹੀਂ ਰਹਿ ਜਾਂਦਾ।

ਪ੍ਰਗਤਿਵਾਦੀ ਆਲੋਚਕਾਂ ਨੇ ਇਹ ਧਾਰਨਾ ਵੀ ਪ੍ਰਚਲਿਤ ਕਰਨ ਦਾ ਯਤਨ ਕੀਤਾ ਹੈ ਹੈ ਕਿ ਉਹੋ ਸਾਹਿਤਕ ਕਿਰਤ ਉਤਮ ਹੁੰਦੀ ਹੈ ਜੋ ਕਿਰਤੀ ਵਰਗ ਦੀ ਸਮਝ ਵਿਚ ਆਵੇ ਅਤੇ ਉਨ੍ਹਾਂ ਦੇ ਸੁਹਜ ਸੁਆਦ ਨੂੰ ਮੁੱਖ ਰੱਖੇ। ਮੁਲਅੰਕਣ ਦੇ ਇਸ ਆਧਾਰ ਨੇ ਪੰਜਾਬੀ ਸਾਹਿਤ ਦੇ ਵਿਕਾਸ ਵਿਚ ਕਾਫ਼ੀ ਵੱਡੀ ਰੁਕਾਵਟ ਪਾਈ ਰੱਖੀ ਹੈ। 1971 ਦੀ ਮਰਦਮ-ਸ਼ੁਮਾਰੀ ਅਨੁਸਾਰ ਪੰਜਾਬ ਵਿਚ 33.7 ਫੀਸਦੀ ਲੋਕ ਹੀ ਸਾਖਸ਼ਰ ਹਨ। ਇਨ੍ਹਾਂ ਵਿਚੋਂ ਕਿਰਤੀ ਵਰਗ ਦੀ ਸੰਖਿਆ ਕਿੰਨੀ ਹੈ, ਇਸ ਸੰਬੰਧੀ ਅੰਕੜੇ ਉਪਲਬਧ ਨਹੀਂ ਪਰ ਇਹ

ਕਹਿਣਾ ਅਤਿਕਥਨੀ ਨਹੀਂ ਹੋਵੇਗੀ ਕਿ ਇਨ੍ਹਾਂ ਵਿਚ ਕਿਰਤੀ ਸ਼੍ਰੇਣੀ ਅਲਪ ਸੰਖਿਆ ਵਿਚ ਹੈ ਅਤੇ ਇਹ ਜ਼ਰੂਰੀ ਨਹੀਂ ਕਿ ਉਹ ਸਾਰੇ ਸਾਹਿਤਕ ਰੁਚੀ ਰਖਦੇ ਹੋਣ। ਇਨ੍ਹਾਂ ਹਾਲਾਤ ਵਿਚ ਕਿਸੇ ਸਾਹਿਤਕ ਕਿਰਤ ਨੂੰ ਇਸ ਲਈ ਨਿੰਦਣਾ ਕਿ ਉਹ ਕਿਰਤੀ ਵਰਗ ਦੀ ਸਮਝ ਤੋਂ ਉਪਰ ਹੈ ਕਦੇ ਵੀ ਮੁਲਅੰਕਣ ਦਾ ਸਹੀ ਆਧਾਰ ਨਹੀਂ ਮੰਨਿਆ ਜਾ ਸਕਦਾ। 1971 ਦੀ ਮਰਦਸ਼ਮਾਰੀ ਅਨੁਸਾਰ ਹੀ ਪੰਜਾਬ ਵਿਚ ਕਿਰਤੀਆਂ ਦੀ ਆਬਾਦੀ 28.9 ਫੀਸਦੀ ਹੈ। ਪ੍ਰਸ਼ਨ ਪੈਦਾ ਹੁੰਦਾ ਹੈ ਕਿ ਕੀ ਕੋਈ ਕਲਾ ਕਿਰਤ ਇਸ ਕਰਕੇ ਹੀ ਉਤਮ ਕਹੀ ਜਾ ਸਕਦੀ ਹੈ ਕਿਉਂਕਿ ਉਹ 29 ਫੀਸਦੀ ਆਬਾਦੀ ਨੂੰ ਹੀ ਮੁੱਖ ਰਖਦੀ ਹੈ? ਬਾਕੀ ਦੀ 71 ਫ਼ੀਸਦੀ ਆਬਾਦੀ ਨੂੰ ਅਣਡਿੱਠ ਕਰਨਾ ਕਿਉਂ ਜ਼ਰੂਰੀ ਹੈ? ਇਸਦੇ ਰਾਜਨੀਤਕ ਦ੍ਰਿਸ਼ਟੀ ਤੋਂ ਤਾਂ ਬਹੁਤ ਸਾਰਥਕ ਕਾਰਨ ਦਿੱਤੇ ਜਾ ਸਕਦੇ ਹਨ ਪਰ ਕਲਾਤਮਕ ਦ੍ਰਿਸ਼ਟੀ ਤੋਂ ਨਹੀਂ।

ਪ੍ਰਗਤਿਵਾਦੀ ਆਲੋਚਕਾਂ ਨੇ ਵਰਗ ਹਿੱਤ ਨੂੰ ਵਰਗ ਸੁਹਜ ਸੁਆਦ ਨਾਲ ਰਲਗਡ ਕਰਨ ਦੀ ਵੀ ਗੰਭੀਰ ਗਲਤੀ ਕੀਤੀ ਹੈ। ਇਹ ਕੋਈ ਜ਼ਰੂਰੀ ਨਹੀਂ ਕਿ ਕਿਰਤੀ ਵਰਗ ਨਾਲ ਸੰਬੰਧਿਤ ਵਿਅਕਤੀ ਦਾ ਸੁਹਜ ਸੁਆਦ ਅਮੀਰ ਸ਼੍ਰੇਣੀ ਤੋਂ ਭਿੰਨ ਹੋਵੇ। ਇਹ ਦੇਖਣ ਵਿਚ ਆਇਆ ਹੈ ਕਿ ਜਿਹੜੀਆਂ ਫਿਲਮਾਂ ਬਾਕਸ ਆਫਿਸ ਹਿੱਟ ਹੁੰਦੀਆਂ ਹਨ ਅਤੇ ਉਨ੍ਹਾਂ ਨੂੰ ਕਿਰਤੀ ਵਰਗ ਅਤੇ ਅਮੀਰ ਸ਼੍ਰੇਣੀ ਦੀ ਇਕੋ ਜਿੰਨੀ ਸਰਪ੍ਰਸਤੀ ਪ੍ਰਾਪਤ ਹੁੰਦੀ ਹੈ, ਉਹ ਕਾਫੀ ਨੀਵੀਂ ਪੱਧਰ ਦੀਆਂ ਹੁੰਦੀਆਂ ਹਨ। ਪਰ ਇਸ ਦਾ ਇਹ ਅਰਥ ਨਹੀਂ ਕਿ ਉੱਚਤਮ ਕਲਾਤਮਕ ਪੱਧਰ ਦੀਆਂ ਫਿਲਮਾਂ ਕੇਵਲ ਅਮੀਰ ਸ਼੍ਰੇਣੀ ਹੀ ਦੇਖਦੀ ਹੈ। ਇਥੇ ਇਕ ਹੋਰ ਗੱਲ ਵੱਲ ਧਿਆਨ ਦੇਣਾ ਉਚਿਤ ਹੋਵੇਗਾ। ਜਿਹੜੀਆਂ ਕਿਰਤਾਂ ਜ਼ਿਆਦਾ ਲੋਕ ਪ੍ਰਸਿਧ ਹੁੰਦੀਆਂ ਹਨ ਉਹ ਆਮ ਤੌਰ 'ਤੇ ਵਰਗ ਸੰਘਰਸ਼ ਨੂੰ ਤੇਜ਼ ਕਰਨ ਜਾਂ ਦਲਿਤ ਵਰਗ ਦਾ ਪੱਖ ਪੂਰਨ ਦੀ ਥਾਂ ਸ਼੍ਰੇਣੀ ਸੰਘਰਸ਼ ਉਤੇ ਪਰਦਾ ਪਾਉਂਦੀਆਂ ਹਨ। ਸ਼੍ਰੇਣੀ ਸੰਘਰਸ਼ ਅਤੇ ਵਰਗ ਸੁਹਜ ਸੁਆਦ ਨੂੰ ਮੁਲੰਕਣ ਦਾ ਆਧਾਰ ਬਣਾ ਕੇ ਪ੍ਰਗਤਿਵਾਦੀ ਆਲੋਚਕਾਂ ਨੇ ਪੰਜਾਬੀ ਲੇਖਕਾਂ ਨੂੰ ਕਾਫੀ ਸਮਾਂ ਕੁਰਾਹੇ ਪਾਈ ਰੱਖਿਆ ਹੈ।

ਸਮਾਜ ਸ਼ਾਸਤ੍ਰਿਕ ਆਲੋਚਨਾ ਪ੍ਰਣਾਲੀ ਆਪਣੀਆਂ ਪ੍ਰਤੱਖ ਸੀਮਾਵਾਂ ਦੇ ਬਾਵਜੂਦ ਕਾਫ਼ੀ ਗੁਣਕਾਰੀ ਸਿੱਧ ਹੋ ਸਕਦੀ ਹੈ ਅਤੇ ਇਸ ਰਾਹੀਂ 'ਸਾਹਿਤ ਦੀ ਸਮਝ' ਵਿਚ ਕਾਫ਼ੀ ਸਹਾਇਤਾ ਮਿਲ ਸਕਦੀ ਹੈ। ਪਰ ਕੀ ਸਮਾਜ ਸ਼ਾਸਤਰ ਕਾਰਲ ਮਾਰਕਸ ਨਾਲ ਹੀ ਸਮਾਪਤ ਹੋ ਗਿਆ? ਮਾਰਕਸ ਤੋਂ ਬਾਅਦ ਵੀ ਕਈ ਸੰਸਾਰ ਪ੍ਰਸਿੱਧ ਸਮਾਜ ਸ਼ਾਸਤਰੀ ਹੋਏ ਹਨ ਜਿਨ੍ਹਾਂ ਨੇ ਸਮਾਜ ਦੀ ਗਤਿ ਵਿਧੀ ਸਮਝਣ ਵਿਚ ਮਹੱਤਵਪੂਰਨ ਵਾਧਾ ਕੀਤਾ ਹੈ। ਕਈ ਸਮਾਜਕ ਪਰਿਸਥਿਤੀਆਂ ਦੀਆਂ ਗੁੰਝਲਾਂ ਜਿਨ੍ਹਾਂ ਦੀ ਮਾਰਕਸਵਾਦੀ ਸਮਾਜ ਸ਼ਾਸਤਰ ਵਿਆਖਿਆ ਕਰਨੋਂ ਅਸਮਰੱਥ ਹੈ, ਇਨ੍ਹਾਂ ਚਿੰਤਕਾਂ ਦੀ ਘਾਲਣਾ ਸਦਕਾ ਸੁਲਝੀਆਂ ਹਨ। ਪਰ ਸਾਡੇ ਪ੍ਰਗਤਿਵਾਦੀ ਆਲੋਚਕ ਸਮਾਜ ਸ਼ਾਸਤਰ ਨੂੰ ਮਾਰਕਸਵਾਦੀ ਸਮਾਜ ਸ਼ਾਸਤਰ ਤਕ ਸੀਮਿਤ ਕਰੀ ਬੈਠੇ ਹਨ ਜਿਸ ਕਰਕੇ ਇਹ ਸਮਾਜ ਸ਼ਾਸਤਰ ਦੇ ਦ੍ਰਿਸ਼ਟੀਕੋਣ ਤੋਂ ਵੀ ਸਾਹਿਤ ਦੀ ਪੂਰੀ ਤਰ੍ਹਾਂ ਵਿਆਖਿਆ ਕਰਨੋਂ ਅਸਮਰੱਥ ਹਨ। ਮਾਰਕਸ ਨੇ ਆਪਣੇ ਸਿਧਾਂਤ ਸਮਕਾਲੀ ਯੂਰਪੀਨ ਸਮਾਜ ਨੂੰ ਮੁੱਖ ਰਖ ਕੇ ਘੜੇ ਸਨ। ਉਸ ਨੂੰ ਇਸ ਗੱਲ ਦਾ ਗਿਆਨ

ਸੀ ਕਿ ਇਹ ਸਿਧਾਂਤ ਏਸ਼ੀਆਈ ਸਮਾਜ 'ਤੇ ਇੰਨ ਬਿੰਨ ਲਾਗੂ ਨਹੀਂ ਕੀਤਾ ਜਾ ਸਕਦਾ। ਇਸ ਲਈ ਉਹ ਏਸ਼ੀਆਈ ਸਮਾਜ ਨੂੰ ਯੂਰਪੀਨ ਸਮਾਜ ਤੋਂ ਵੱਖਰਿਆਉਣ ਲਈ ਬਾਰ ਬਾਰ 'ਉਤਪਾਦਨ ਦੀ ਏਸ਼ੀਆਈ ਵਿਧੀ' ਅਤੇ 'ਏਸ਼ੀਆਈ ਸਮਾਜ' ਦਾ ਜ਼ਿਕਰ ਕਰਦਾ ਹੈ। ਪਰ ਬਾਅਦ ਵਿਚ ਪ੍ਰਗਤਿਵਾਦੀਆਂ ਨੇ ਇਸ ਸੰਕਲਪ ਨੂੰ ਵਿਕਸਿਤ ਕਰਨ ਦੀ ਥਾਂ ਮਾਰਕਸ ਦੇ ਯੂਰਪੀਨ ਸਮਾਜ ਦਾ ਵਿਸ਼ਲੇਸ਼ਨ ਕਰਨ ਲਈ ਘੜੇ ਗਏ ਸੰਦ ਹੀ ਵਰਤੇ। ਇਸ ਤੋਂ ਸਪਸ਼ਟ ਹੁੰਦਾ ਹੈ ਕਿ ਸਾਡੇ ਪ੍ਰਗਤਿਵਾਦੀ ਬੁਧੀਜੀਵੀ ਬਸਤੀਵਾਦ ਦਾ ਸ਼ਿਕਾਰ ਹਨ। ਮਾਰਕਸ ਤੋਂ ਬਾਅਦ ਡੂਰਖੇਮ, ਵੈਬਰ, ਸਿਮਲ਼, ਮੈਨਹਿਮ, ਪਾਰਸਨਜ਼ ਆਦਿ ਵਲੋਂ ਵਿਕਸਿਤ ਕੀਤੇ ਗਏ ਸਿਧਾਂਤਾਂ ਨੇ ਸਮਾਜ ਅਤੇ ਸਮਾਜ ਵਿਚ ਵਿਚਰ ਰਹੇ ਵਿਅਕਤੀ ਦੀਆ ਗਤਿ-ਵਿਧੀਆਂ ਨੂੰ ਸਮਝਣ ਵਿਚ ਬਹੁਤ ਵਾਧਾ ਕੀਤਾ ਹੈ ਜੇ ਸਮਾਜ ਸ਼ਾਸਤਰ ਦੇ ਸਮੁੱਚੇ ਗਿਆਨ ਨਾਲ ਸਾਹਿਤ ਨੂੰ ਵਾਚਿਆ ਜਾਵੇ ਤਾਂ ਸਮਾਜ ਸ਼ਾਸਤ੍ਰਿਕ ਆਲੋਚਨਾ ਪ੍ਰਣਾਲੀ ਉਸ ਸੰਕਟ ਦਾ ਕਾਫੀ ਹੱਦ ਤੱਕ ਸ਼ਿਕਾਰ ਹੋਣੋਂ ਬਚ ਸਕਦੀ ਹੈ ਜੋ ਕੇਵਲ ਮਾਰਕਸੀ ਸਮਾਜ ਸ਼ਾਸਤਰ ਤਕ ਹੀ ਸੀਮਿਤ ਰਹਿਣ ਕਾਰਨ ਪੈਦਾ ਹੋਇਆ ਹੈ।

ਸਮਾਜ ਸ਼ਾਸਤਰ ਨੇ ਸੋਸ਼ਲਿਸਟ ਦੇਸ਼ਾਂ ਵਿਚ ਬਹੁਤਾ ਵਿਕਾਸ ਨਹੀਂ ਕੀਤਾ, ਕਿਉਂਕਿ ਇਨ੍ਹਾਂ ਦੇਸ਼ਾਂ ਵਿਚ ਰਾਜਨੀਤੀ ਨੇ ਗਿਆਨ ਅਤੇ ਵਿਗਿਆਨ ਦਾ ਗਲਾ ਘੁੱਟੀ ਰਖਿਆ ਹੈ। ਮਾਰਕਸੀ ਸਮਾਜ ਸ਼ਾਸਤਰ ਦਾ ਵਿਕਾਸ ਵੀ ਉਨ੍ਹਾਂ ਲੀਹਾਂ 'ਤੇ ਹੀ ਹੋਇਆ ਹੈ ਜਿਨ੍ਹਾਂ 'ਤੇ ਕਿ ਇਨ੍ਹਾਂ ਦੇਸ਼ਾਂ ਦੇ ਰਾਜਨੀਤਕ ਆਗੂਆਂ ਨੇ ਇਸ ਨੂੰ ਤੋਰਨਾ ਚਾਹਿਆ ਹੈ। ਪਰ ਮਾਰਕਸੀ ਵਿਚਾਰਧਾਰਾ ਨੇ ਸਮਾਜਵਾਦੀ ਦੇਸ਼ਾਂ ਤੋਂ ਬਾਹਰ ਮਾਰਕਸੀ ਵਿਚਾਰ ਪ੍ਰਣਾਲੀ ਦੇ ਅੰਦਰ ਰਹਿ ਕੇ ਵੀ ਕਾਫੀ ਵਿਕਾਸ ਕੀਤਾ ਹੈ ਅਤੇ ਭਿੰਨ ਭਿੰਨ ਸਮੱਸਿਆਵਾਂ ਨਾਲ ਜੂਝਣ ਦਾ ਜਤਨ ਕੀਤਾ ਹੈ। ਬਦਕਿਸਮਤੀ ਨਾਲ ਪੰਜਾਬੀ ਦੀ ਪ੍ਰਗਤਿਵਾਦੀ ਆਲੋਚਨਾ ਦਾ ਪ੍ਰੇਰਨਾ ਸ੍ਰੋਤ ਮੁੱਖ ਤੌਰ ਤੇ ਲੈਨਿਨ, ਸਤਾਲਿਨ, ਜ਼ਦਾਨੋਫ, ਪਲੈਖਾਨੋਵ, ਲੂਣਚਾਰਸਕੀ ਅਤੇ ਮਾਓ ਦੇ ਵਿਚਾਰ ਹੀ ਰਹੇ ਹਨ। ਇਹ ਸਭ ਰਾਜਸੀ ਆਗੂ ਸਨ, ਇਸ ਲਈ ਰਾਜਨੀ-ਤਕ ਪੈਂਤੜੇਬਾਜ਼ੀ ਇਨ੍ਹਾਂ ਦੀਆਂ ਲਿਖਤਾਂ 'ਤੇ ਭਾਰੂ ਹੈ। ਇਨ੍ਹਾਂ ਵਿਚੋਂ ਕਿਸੇ ਨੇ ਵੀ ਆਪਣਾ ਸਮੁੱਚਾ ਧਿਆਨ ਸਾਹਿਤਕ ਆਲੋਚਨਾ ਨੂੰ ਨਹੀਂ ਦਿੱਤਾ। ਇਸ ਕਰਕੇ ਉਨ੍ਹਾਂ ਦਾ ਕਲਾ ਤੇ ਸਾਹਿਤ ਪ੍ਰਤਿ ਵਤੀਰਾ ਬੜਾ ਸੰਕੀਰਨ ਜਿਹਾ ਹੈ ਅਤੇ ਉਨ੍ਹਾਂ ਦੇ ਵਿਚਾਰਾਂ ਦੇ ਧਾਰਨੀ ਪੰਜਾਬੀ ਦੇ ਪ੍ਰਗਤਿਵਾਦੀ ਆਲੋਚਕ ਪਰਿਸਥਿਤੀਆਂ ਦੇ ਬਦਲ ਜਾਣ ਨਾਲ ਉਤਪੰਨ ਹੋਣ ਵਾਲੀਆਂ ਸਮੱਸਿਆਵਾਂ ਨੂੰ ਨਜਿੱਠਣ ਯੋਗ ਨਹੀਂ। ਪਰ ਇਹ ਗੱਲ ਮੰਨਣੀ ਪਵੇਗੀ ਕਿ ਕੁਝ ਪ੍ਰਗਤਿਵਾਦੀ ਆਲੋਚਕਾਂ ਨੇ ਸੰਕਰੀਨ ਵਿਚਾਰਾਂ ਨੂੰ ਤਜ ਕੇ ਨਵ-ਮਾਰਕਸੀ ਚਿੰਤਕਾਂ ਦੇ ਵਿਚਾਰਾਂ ਨੂੰ ਗ੍ਰਹਿਣ ਕਰਨ ਦਾ ਯਤਨ ਜ਼ਰੂਰ ਕੀਤਾ ਹੈ। ਇਸ ਸੰਬੰਧ ਵਿਚ ਡਾ: ਤੇਜਵੰਤ ਸਿੰਘ ਗਿੱਲ ਅਤੇ ਡਾ: ਅਤਰ ਸਿੰਘ ਦਾ ਨਾਂ ਲਿਆ ਜਾ ਸਕਦਾ ਹੈ। ਪਰ ਡਾਂ: ਗਿੱਲ ਦੀ ਆਲੋਚਨਾ ਆਮ ਤੌਰ 'ਤੇ ਭਾਸ਼ਾਈ ਗੋਰਖ ਧੰਦੇ ਅਤੇ ਕਨਫਊਜ਼ਨ ਦਾ ਸ਼ਿਕਾਰ ਹੋ ਕੇ ਰਹਿ ਗਈ ਹੈ ਅਤੇ ਇਸੇ ਕਰਕੇ ਪ੍ਰਗਤਿਵਾਦੀਆਂ ਵਲੋਂ ਹੀ ਇਸ ਨੂੰ 'ਤਿਲਕਵੀਂ ਆਲੋਚਨਾ' ਦਾ ਖਿਤਾਬ ਦਿੱਤਾ ਗਿਆ ਹੈ। ਡਾ: ਅਤਰ ਸਿੰਘ ਦੀ ਆਲੋਚਨਾ ਪ੍ਰੋ: ਸੰਤ ਸਿੰਘ ਸੇਖੋਂ ਅਨੁਸਾਰ ਮਾਰਕਸਵਾਦ ਤੋਂ 'ਵਿਮੁੱਖਤਾ' ਅਖਤਿਆਰ

ਕਰ ਗਈ ਹੈ ਅਤੇ ਡਾ: ਹਰਿਭਜਨ ਸਿੰਘ ਅਨੁਸਾਰ ਇਹ 'ਮੁਕਤ-ਚਿੰਤਨ' ਹੈ ।

ਪ੍ਰਗਤਿਵਾਦੀ ਆਲੋਚਨਾ ਦੇ ਪ੍ਰਸੰਗ ਵਿਚ ਡਾ: ਸੁਰਿੰਦਰ ਸਿੰਘ ਦੁਸਾਂਝ ਦਾ ਜ਼ਿਕਰ ਕਰਨਾ ਵੀ ਬਣਦਾ ਹੈ । 1970 ਵਿਚ ਡਾ: ਦੁਸਾਂਝ ਨਕਸਲਵਾਦੀ ਕਵਿਤਾ ਦੇ ਸਿਧਾਂਤਵੇਤਾਂ ਦੇ ਤੌਰ ਤੇ ਉਭਰਿਆ ਅਤੇ ਨਕਸਲਵਾਦੀ ਲਹਿਰ ਦੇ ਪਤਨ ਨਾਲ ਹੀ ਇਸ ਆਲੋਚਨਾ ਦਾ ਆਯੂਕਾਲ ਸਮਾਪਤ ਹੋ ਗਿਆ । ਡਾ: ਦੁਸਾਂਝ ਦੀ ਆਲੋਚਨਾ ਅਤਿ ਦਰਜੇ ਦੀ ਮਕਾਨਕੀ ਅਤੇ ਸੰਕੀਰਨ ਸੀ । ਇਸ ਆਲੋਚਨਾ ਵਿਚ ਸਾਹਿਤ ਜਿਹੀ ਸੂਖਮ ਵਸਤੂ ਨੂੰ ਭਸਮ ਕਰ ਦੇਣ ਵਾਲੀ ਗਰਮੀ ਤਾਂ ਸੀ ਪਰ ਚਾਨਣਾਂ ਬਿਲਕੁਲ ਨਹੀਂ ਸੀ ! ਮਿਸਾਲ ਦੇ ਤੌਰ 'ਤੇ ਗੁਰਦਿਆਲ ਸਿੰਘ ਦੇ ਨਾਵਲ 'ਮੜ੍ਹੀ ਦਾ ਦੀਵਾ' ਦਾ ਵਿਸ਼ਲੇਸ਼ਨ ਕਰਦਿਆਂ ਹੋਇਆਂ ਉਹ ਆਖਦਾ ਹੈ, 'ਇਨ੍ਹਾਂ ਬਦਲਦਿਆਂ ਰਿਸ਼ਤਿਆਂ ਵਿਚ ਨਾਵਲਕਾਰ ਦੀ ਆਪਣੀ ਹਮਦਰਦੀ ਜਾਗੀਰਦਾਰੀ ਨਿਜ਼ਾਮ ਦੇ ਲੋਟੂ ਰਿਸ਼ਤੇ ਨਾਲ ਦਿਸਦੀ ਹੈ । ਪੇਂਡੂ ਸਮਾਜ ਵਿਚ ਇਹ ਬਦਲਦੇ ਰਿਸ਼ਤੇ ਨਾਵਲਕਾਰ ਨੂੰ ਸੁਖਾਵੇਂ ਨਹੀਂ ਲਗਦੇ । ਇਹ ਨਾਵਲਕਾਰ ਦੀ ਸੂਝ ਦੀ ਕਮਜ਼ੋਰੀ ਕਾਰਨ ਹੀ ਹੋ ਸਕਦਾ ਹੈ । ਪਰ ਜੇ ਗੁਰਦਿਆਲ ਸਿੰਘ ਡਾ: ਦੁਸਾਂਝ ਦੇ ਵਿਸ਼ਲੇਸ਼ਨ ਨੂੰ ਪ੍ਰਵਾਨ ਕਰਕੇ ਉਸ ਦੇ ਸੁਝਾਵਾਂ ਅਨੁਸਾਰ ਨਾਵਲ ਨੂੰ ਸੋਧ ਕੇ ਦੁਬਾਰਾ ਲਿਖੇ ਤਾਂ ਇਸ ਨਾਵਲ 'ਚੋਂ ਸੂਖਮ ਮਾਨਵਵਾਦ ਅਲੋਪ ਹੋ ਜਾਵੇਗਾ ਜੋ ਇਸ ਨਾਵਲ ਨੂੰ ਸ਼ਕਤੀ ਪ੍ਰਦਾਨ ਕਰਦਾ ਹੈ । ਹਾਂ ਅਵੱਸ਼ ਹੀ ਇਹ ਇਕ ਰਾਜਸੀ ਪੇਂਫ਼ਲਟ ਬਣ ਜਾਵੇਗਾ ਪਰ ਸਫਲ ਨਾਵਲ ਨਹੀਂ । ਮਨੁੱਖੀ ਜਜ਼ਬਾ ਨਿਰਾ ਸਮਾਜਕ ਪਰਿਥਿਤੀਆਂ ਦਾ ਹੀ ਪਰਤੌ ਨਹੀਂ ਹੁੰਦਾ ਅਤੇ ਨਾ ਹੀ ਸਾਰਾ ਮਨੁੱਖੀ ਕਾਰ-ਵਿਹਾਰ ਤਰਕ-ਸ਼ੀਲ ਹੁੰਦਾ ਹੈ । ਮਨੁੱਖੀ ਵੇਗ ਅਤੇ ਸਕ੍ਰਿਆ ਕਈ ਵਾਰੀ ਤਰਕਹੀਣ ਵੀ ਹੁੰਦੀ ਹੈ । ਪ੍ਰਗਤਿਵਾਦੀ ਆਲੋਚਕ ਮਨੁੱਖੀ ਕਾਰ-ਵਿਹਾਰ ਦੀ ਕਾਰਜ-ਕਰਨ ਦੇ ਮਕਾਨਕੀ ਸੰਦਰਭ ਵਿਚ ਹੀ ਵਿਆਖਿਆ ਕਰਨ ਦਾ ਯਤਨ ਕਰਦੇ ਹਨ ਅਤੇ ਜਿੱਥੇ ਉਨ੍ਹਾਂ ਨੂੰ ਕਿਸੇ ਪਾਤਰ ਦਾ ਕਿਰਦਾਰ ਇਸ 'ਤੇ ਪੂਰਾ ਢੁਕਦਾ ਨਜ਼ਰੀਂ ਨਹੀਂ ਆਉਂਦਾ, ਉਹ ਇਸ ਨੂੰ ਆਪਣੀ ਆਲੋਚਨਾਤਮਕ ਦ੍ਰਿਸ਼ਟੀ ਦਾ ਕਸੂਰ ਸਮਝਣ ਦੀ ਥਾਂ ਲੇਖਕ ਦਾ ਕਸੂਰ ਹੀ ਮੰਨਦੇ ਹਨ ਅਤੇ ਲੇਖਕ ਨੂੰ ਆਪਣੇ ਅਨੁਭਵ ਦੀ ਰਾਹਨੁਮਾਈ ਤਿਆਗਣ ਦੀ ਸਲਾਹ ਦੇਂਦੇ ਹਨ ।

1960 ਦੇ ਨੇੜੇ ਤੇੜੇ ਪ੍ਰਯੋਗਵਾਦੀ ਧਾਰਾ ਨੇ ਪੰਜਾਬੀ ਸਹਿਤ ਵਿਚ ਪ੍ਰਵੇਸ਼ ਕੀਤਾ । ਇਹ ਇਕ ਨਿਰੋਲ ਸਾਹਿਤਕ ਲਹਿਰ ਹੈ ਕਿਸੇ ਰਾਜਨੀਤਕ ਪਾਰਟੀ ਦਾ ਹੱਥ ਠੋਕਾ ਨਹੀਂ । ਡਾ: ਜਸਬੀਰ ਸਿੰਘ ਆਹਲੂਵਾਲੀਆ ਇਸ ਲਹਿਰ ਦੇ ਪ੍ਰਮੁੱਖ ਸਿਧਾਂਤਕਾਰ ਦੇ ਤੌਰ 'ਤੇ ਮੈਦਾਨ ਵਿਚ ਨਿੱਤਰਿਆ । ਉਸ ਨੇ ਪ੍ਰਗਤੀਵਾਦੀ ਸਾਹਿਤ ਧਾਰਾ ਦੇ ਜਮੂਦ ਦਾ ਪ੍ਰਭਾਵ-ਸ਼ਾਲੀ ਵਿਸ਼ਲੇਸ਼ਨ ਪੇਸ਼ ਕੀਤਾ । ਆਰੰਭ ਵਿਚ ਉਸ ਦੇ ਆਲੋਚਨਾਤਮਕ ਸੰਦ ਤਾਂ ਮਾਰ-ਕਸੀ ਸਮਾਜ ਸ਼ਾਸਤਰ ਵਾਲੇ ਹੀ ਸਨ ਪਰ ਉਨ੍ਹਾਂ ਦੇ ਵਰਤਣ ਵਿਚ ਵਧੇਰੇ ਸੂਖਮਤਾ ਸੀ । ਐਪਰ ਮਾਰਕਸੀ ਸਮਾਜ ਸ਼ਾਸਤਰ ਦੇ ਨਾਲ ਨਾਲ ਮਾਰਕਸੀ ਦਰਸ਼ਨ ਦਾ ਵੀ ਸਹਾਰਾ ਲਿਆ ਗਿਆ ਸੀ । ਡਾ: ਆਹਲੂਵਾਲੀਆ ਦੀ ਆਲੋਚਨਾ ਦਾ ਆਧਾਰ ਪੂਰਵਲਿਆਂ ਵਾਂਗ ਵਲਗਰ ਮਾਰਕਸਵਾਦ ਨਹੀਂ ਸੀ ਸਗੋਂ ਵਿਕਸਿਤ ਮਾਰਕਸਵਾਦ ਸੀ । ਸ਼ਾਇਦ ਉਸ ਨੂੰ ਮਾਰਕਸੀ ਸਮਾਜ ਸ਼ਾਸਤ੍ਰਿਕ ਆਲੋਚਨਾ ਵਿਧੀ ਦੀ ਸੀਮਿਤ ਸਮਰੱਥਾ ਦਾ ਜਲਦੀ ਗਿਆਨ

ਹੋ ਗਿਆ। ਇਸ ਲਈ ਉਸ ਦੀ ਆਲੋਚਨਾ ਵਿਚ ਮਾਰਕਸੀ ਸਮਾਜ ਸ਼ਾਸਤਰ ਦੇ ਵਿਸ਼ਲੇਸ਼ਨਾਤਮਕ ਸੰਦਾਂ ਦਾ ਇਸਤੇਮਾਲ ਘਟਦਾ ਗਿਆ ਹੈ ਅਤੇ ਮਾਰਕਸਵਾਦੀ ਦਰਸ਼ਣ ਦੀ ਵਰਤੋਂ ਵਧਦੀ ਗਈ ਹੈ।

ਆਧੁਨਿਕ ਆਲੋਚਨਾ ਨੇ ਪੰਜਾਬੀ ਸਾਹਿਤ ਵਿਚ ਪਹਿਲੀ ਵਾਰ ਸਾਹਿਤ ਦੀ ਅਟਾਨੋਮੀ ਦਾ ਹੋਕਾ ਦਿੱਤਾ ਅਤੇ ਪ੍ਰਗਤਿਵਾਦੀ ਆਲੋਚਨਾ ਦੀ ਧਾਰਨਾ ਨੂੰ ਵੰਗਾਰਿਆ ਜਿਸ ਅਨੁਸਾਰ ਸਾਹਿਤ ਅਤੇ ਕਲਾ ਨੂੰ ਰਾਜਨੀਤੀ ਦਾ ਪਿਛਲੱਗ ਗਰਦਾਨਿਆ ਗਿਆ ਹੈ। ਆਧੁਨਿਕ ਆਲੋਚਨਾ ਨੇ ਪ੍ਰਗਤਿਵਾਦੀ ਆਲੋਚਨਾ ਦੀਆਂ ਊਣਤਾਈਆਂ ਵਲ ਪੰਜਾਬੀ ਜਗਤ ਦਾ ਧਿਆਨ ਆਕ੍ਰਸ਼ਤ ਕੀਤਾ ਹੈ ਅਤੇ ਪੰਜਾਬੀ ਸਾਂਹਿਤ ਵਿਚੋਂ ਨਾਅਰੇਬਾਜ਼ੀ ਅਤੇ ਪੇਤਲੇਪਨ ਦੇ ਤਿਆਗ ਲਈ ਰਾਹ ਹਮਵਾਰ ਕੀਤਾ।

ਆਧੁਨਿਕ ਆਲੋਚਨਾ ਨੇ ਮਾਰਕਸਵਾਦੀ ਆਲੋਚਨਾ ਦੀ ਵਿਰਾਟ ਵਿਧੀ ਤਜ ਕੇ ਵਾਮਨ ਵਿਧੀ ਪ੍ਰਚਿਲਤ ਕੀਤੀ। ਇਕ ਕਲਾ ਕਿਰਤ ਨੂੰ ਇਕਾਈ ਮੰਨ ਕੇ ਉਸ ਦੇ ਸਾਰੇ ਪਸਾਰ ਦਾ ਵਿਸ਼ਲੇਸ਼ਨ, ਵਿਆਖਿਆ ਅਤੇ ਮੁਲਅੰਕਣ ਦਾ ਰਵਾਜ ਤੋਰਿਆ। ਆਧੁਨਿਕ ਆਲੋਚਨਾ ਨੇ ਮਰਯਾਦਾਬਦ ਤੇ ਜਰਜਰਿਤ ਅਨੁਭਵ ਪ੍ਰਣਾਲੀਆਂ ਸਦਕਾ ਉਤਪੰਨ ਹੋ ਰਹੇ ਸੰਕਟ ਤੋਂ ਲੇਖਕਾਂ ਨੂੰ ਸੁਚੇਤ ਕੀਤਾ। ਪ੍ਰਤੱਖ ਗ੍ਰਹਿਣ ਦੇ ਢੰਗਾਂ ਨੂੰ ਵਿਚਾਰ-ਅਧੀਨ ਲਿਆਂਦਾ। ਨਵੇਂ ਪ੍ਰਗਟਾ ਸਾਧਨਾਂ ਅਤੇ ਨਵੇ ਬਿੰਬ ਵਿਧਾਨ ਦੇ ਵਿਕਾਸ ਰਾਹੀਂ ਭਾਸ਼ਾ ਦੀ ਪ੍ਰਗਟਾ ਸਮਰੱਥਾ ਨੂੰ ਵਧੇਰੇ ਸ਼ਕਤੀਸ਼ਾਲੀ ਬਣਾ ਕੇ ਸਮੇਂ ਦਾ ਹਾਣੀ ਬਣਾਇਆ। ਪੰਜਾਬੀ ਸਾਹਿਤ ਵਿਚ ਆਧੁਨਿਕ ਚੇਤਨਾ ਨੂੰ ਸਥਾਪਿਤ ਕਰਨ ਦਾ ਸਿਹਰਾ ਇਸੇ ਆਲੋਚਨਾ ਪ੍ਰਣਾਲੀ ਸਿਰ ਬੱਝਦਾ ਹੈ।

ਪ੍ਰਗਤਿਵਾਦੀ ਆਲੋਚਨਾ ਪ੍ਰਣਾਲੀ ਨੂੰ ਇਕ ਹੋਰ ਪਾਸਿਓਂ ਵੀ ਤਕੜੀ ਵੰਗਾਰ ਦਾ ਸਾਹਮਣਾ ਕਰਨਾ ਪੈ ਰਿਹਾ ਹੈ—ਉਹ ਹੈ ਸੰਰਚਨਾਵਾਦ। ਸੰਰਚਨਾਵਾਦੀ ਆਲੋਚਨਾ ਨੇ ਡਾ: ਹਰਿਭਜਨ ਸਿੰਘ ਅਤੇ ਉਨ੍ਹਾਂ ਦੇ ਅਨੁਸਾਰੀਆਂ ਰਾਹੀਂ ਪ੍ਰਵੇਸ਼ ਕੀਤਾ ਹੈ। ਸੰਰਚਨਾਵਾਦ ਨੂੰ ਵਿਚਾਰ ਅਧੀਨ ਲਿਆਉਣ ਤੋਂ ਪਹਿਲਾਂ, ਡਾ: ਹਰਿਭਜਨ ਸਿੰਘ ਦੀ 'ਸੁਹਜਵਾਦੀ' ਆਲੋਚਨਾ ਦਾ ਜ਼ਿਕਰ ਕਰਨਾ ਉਚਿਤ ਹੈ।

ਡਾ: ਹਰਿਭਜਨ ਸਿੰਘ ਨੇ 'ਨਿਮਖ ਚਿਤਵੀਏ, ਨਿਮਕ ਸਲਾਹੀਏ' ਦੀ ਲੇਖ ਲੜੀ ਰਾਹੀਂ ਕਵਿਤਾ ਨੂੰ ਇਕ ਇਕਾਈ ਮੰਨ ਕੇ ਉਸਦਾ ਵਿਸ਼ਲੇਸ਼ਣ, ਵਿਆਖਿਆ ਅਤੇ ਮੁਲਅੰਕਣ ਕਰਨ ਦਾ ਬਹੁਤ ਹੀ ਸ਼ਲਾਘਾਯੋਗ ਉਦਮ ਕੀਤਾ ਸੀ। ਪਰ ਪ੍ਰਗਤਿਵਾਦੀਆਂ ਵਲੋਂ ਅਜਿਹੇ ਯਤਨਾਂ ਨੂੰ 'ਸੁਹਜਵਾਦ' ਕਹਿ ਕੇ ਭੰਡਿਆ ਗਿਆ। ਅਜਿਹਾ ਭੰਡੀ ਪ੍ਰਚਾਰ, ਪ੍ਰਚਾਰ ਸਾਧਨਾਂ ਉਤੇ ਪ੍ਰਗਤਿਵਾਦੀਆਂ ਦੇ ਪ੍ਰਭਾਵ ਕਾਰਨ ਸੰਭਵ ਹੋਇਆ। ਦੇਖਿਆ ਜਾਵੇ ਤਾਂ ਕੀ ਲਲਿਤ ਕਲਾ ਦਾ ਕਰਤੱਵ ਸੁਹਜਾਤਮਕ ਬੋਧ ਉਤਪੰਨ ਕਰਨਾ ਨਹੀਂ ਹੁੰਦਾ? ਸੁਹਜਵਾਦੀ ਹੋਣਾ ਨਿੰਦਣ ਯੋਗ ਕਿਵੇਂ ਹੋਇਆ? ਡਾ: ਹਰਿਭਜਨ ਸਿੰਘ ਨੇ ਜਿਸ ਕਵਿਤਾ ਨੂੰ ਵੀ ਵਿਚਾਰ-ਅਧੀਨ ਲਿਆਂਦਾ ਉਸ ਦੇ ਹਰ ਗੁਣ-ਦੋਸ਼ ਨੂੰ ਆਪਣੀ ਪ੍ਰਤਿਭਾ ਸਦਕਾ ਪ੍ਰਕਾਸ਼ਮਾਨ ਕੀਤਾ। ਇਹ ਆਪਣੇ ਆਪ ਵਿਚ ਬਹੁਤ ਮਹੱਤਵਪੂਰਣ ਕਾਰਜ ਹੈ ਅਤੇ ਇਸ ਨੂੰ ਸੁਹਜਵਾਦੀ ਕਹਿ ਕੇ ਛੁਟਿਆਇਆ ਨਹੀਂ ਜਾ ਸਕਦਾ।

ਪਿਛਲੇ ਦੋ ਕੁ ਸਾਲ ਤੋਂ 'ਸੰਰਚਨਾਵਾਦੀ ਆਲੋਚਨਾ' ਦੀ ਚਰਚਾ ਛਿੜੀ ਹੈ। ਡਾ: ਹਰਿਭਜਨ ਸਿੰਘ ਅਤੇ ਉਨ੍ਹਾਂ ਦੇ ਕੁਝ ਅਨੁਯਾਈ ਇਸ ਨਵੇਂ ਰੁਝਾਨ ਦੇ ਧਾਰਨੀ ਹਨ। ਡਾ: ਹਰਿਭਜਨ ਸਿੰਘ ਅਨੁਸਾਰ 'ਇਹ ਆਲੋਚਨਾ ਪ੍ਰਣਾਲੀ ਆਪਣੀ ਨਜ਼ਰ ਸਾਹਿਤਕ ਕਿਰਤ ਦੇ ਪਾਠ ਉਪਰ ਟਿਕਾਉਂਦੀ ਹੈ, ਸਾਹਿਤ ਦੀ ਵਸਤੂ ਸਮੱਗਰੀ ਦੀ ਬਜਾਏ, ਉਸਦੀ ਰੂਪ-ਸਾਮੱਗਰੀ ਪ੍ਰਤਿ ਰੁਚਿਤ ਹੁੰਦੀ ਹੈ।' ਪਰ ਜੇ ਅਮਰਜੀਤ ਗਰੇਵਾਲ ਅਤੇ ਡਾ: ਗੁਰਭਗਤ ਸਿੰਘ ਦੀਆਂ ਲਿਖ਼ਤਾਂ ਨੂੰ ਦ੍ਰਿਸ਼ਟੀਗੋਚਰ ਕਰੀਏ ਤਾਂ ਇਉਂ ਭਾਸਦਾ ਹੈ ਕਿ ਇਹ ਆਲੋਚਨਾ ਪ੍ਰਣਾਲੀ Scientism 'ਤੇ ਆਧਾਰਿਤ ਹੈ। ਦੂਸਰੇ ਬੰਨੇ ਡਾ: ਆਤਮਜੀਤ ਸਿੰਘ ਅਤੇ ਡਾ: ਤਰਲੋਕ ਸਿੰਘ ਕੰਵਰ ਦੇ ਲੇਖਾਂ ਦਾ ਅਧਿਆਨ ਕਰੀਏ ਤਾਂ ਇਹ ਪਤਾ ਲਗਦਾ ਹੈ ਕਿ ਸੰਰਚਨਾਵਾਦੀ ਆਲੋਚਨਾ, ਚਿਹਨ ਵਿਗਿਆਨੀ ਆਲੋਚਨਾ ਦਾ ਹੀ ਦੂਜਾ ਨਾਮ ਹੈ 'ਜੋ ਸਾਹਿਤ ਨੂੰ ਚਿਹਨ ਪ੍ਰਣਾਲੀ ਵੱਜੋਂ ਗ੍ਰਹਿਣ ਕਰਦੀ ਹੈ।' ਇਸ ਆਲੋਚਨਾ ਪ੍ਰਣਾਲੀ ਦਾ ਮੂੰਹ ਮੁਹਾਂਦਰਾ ਅਜੇ ਪੂਰੀ ਤਰ੍ਹਾਂ ਨਿਖਰ ਕੇ ਸਾਡੇ ਸਾਹਮਣੇ ਨਹੀਂ ਆਇਆ, ਕਿਉਂਕਿ ਇਸ ਨੇ ਹੁਣੇ ਹੁਣੇ ਪ੍ਰਵੇਸ਼ ਕੀਤਾ ਹੈ ਅਤੇ ਇਸ ਦੇ ਧਾਰਨੀ ਅਜੇ ਤੱਕ ਆਪੋ ਵਿਚ ਵੀ ਸਹਿਮਤ ਨਜ਼ਰੀਂ ਨਹੀਂ ਆਉਂਦੇ।

ਪੱਛਮ ਵਿਚ ਲੇਵੀ ਸਤਰਾਸ, ਇਕ ਮਾਨਵ ਵਿਗਿਆਨੀ ਨੇ ਸੰਰਚਨਾਵਾਦ ਦੇ ਸੰਕਲਪ ਨੂੰ ਵਿਕਸਿਤ ਕੀਤਾ ਅਤੇ ਪ੍ਰਚਾਰਿਆ। ਸੁਆਸਰ ਨੇ ਸੰਰਚਨਾਵਾਦੀ ਭਾਸ਼ਾ ਵਿਗਿਆਨ ਅਤੇ ਚਿਹਨ ਵਿਗਿਆਨ ਦੀ ਆਧਾਰ-ਸ਼ਿਲਾ ਰੱਖੀ। ਸੁਆਸਰ ਅਨੁਸਾਰ ਭਾਸ਼ਾ ਵਸਤੂ ਨਹੀਂ ਰੂਪ ਹੈ। ਇਸੇ ਕਰਕੇ ਡਾ: ਹਰਿਭਜਨ ਸਿੰਘ ਨੇ ਇਹ ਧਾਰਨਾ ਪ੍ਰਸਤੁਤ ਕੀਤੀ ਹੈ ਕਿ ਸਾਹਿਤ ਪਾਠਾਂ ਦਾ ਬਣਿਆ ਹੁੰਦਾ ਹੈ, ਕਿਸੇ ਦੀ ਆਸਾ ਮਨਸਾ ਦਾ ਨਹੀਂ ਅਤੇ ਪਾਠ ਭਾਸ਼ਾ ਦੇ ਬਣੇ ਹੁੰਦੇ ਹਨ, ਵਸਤਾਂ ਜਾਂ ਵਿਚਾਰਾਂ ਦੇ ਨਹੀਂ...ਸਾਹਿਤ ਸਮਾਜਕ ਵਸਤਾਂ ਦਾ ਨਹੀਂ ਬਣਦਾ। ਇਸ ਤੱਥ ਨੂੰ ਇਉਂ ਕਿਹਾ ਜਾ ਸਕਦਾ ਹੈ ਕਿ ਸਾਹਿਤ ਸਾਹਿਤ ਵਿਚੋਂ ਜਨਮਦਾ ਹੈ, ਪੁਸਤਕਾਂ ਪੁਸਤਕਾਂ ਵਿਚੋਂ ਪੈਦਾ ਹੁੰਦੀਆਂ ਹਨ।' ਡਾ: ਹਰਿਭਜਨ ਸਿੰਘ ਦੇ ਤਰਕ 'ਤੇ ਵਿਚਾਰ ਕਰਨ ਤੋਂ ਪਹਿਲਾਂ ਇਹ ਜ਼ਰੂਰੀ ਹੈ ਕਿ ਇਸ ਗੱਲ 'ਤੇ ਗੌਰ ਕੀਤਾ ਜਾਏ ਕਿ ਕੀ ਕੋਈ ਸਿਰਜਣਾਤਮਕ ਸਕ੍ਰਿਆ ਜੀਵਨ ਦੀ ਸਮੁੱਚਤਾ ਤੋਂ ਬਾਹਰ ਸਮਝੀ ਜਾ ਸਕਦੀ ਹੈ ਜਦੋਂ ਕਿ ਇਸ ਸਕ੍ਰਿਆ ਨੇ ਜੀਵਨ ਦੀ ਸਮੁੱਚਤਾ ਵਿਚੋਂ ਹੀ ਉਗਮਣਾ ਹੈ? ਕੀ ਕਿਸੇ ਉਚਾਰਨ ਵਿਚੋਂ ਫਿਕਰੇ ਨੂੰ ਅਤੇ ਫਿਕਰੇ ਵਿਚੋਂ ਲਫ਼ਜ਼ ਨੂੰ ਨਿਖੇੜ ਕੇ ਕੋਈ ਅਰਥ ਕਢਿਆ ਜਾ ਸਕਦਾ ਹੈ? ਅਜਿਹਾ ਆਰਜ਼ੀ ਤੌਰ 'ਤੇ ਅਧਿਐਨ ਦੀਆਂ ਜ਼ਰੂਰਤਾਂ ਨੂੰ ਮੁੱਖ ਰੱਖ ਕੇ ਤਾਂ ਕੀਤਾ ਜਾ ਸਕਦਾ ਹੈ ਪਰ ਸਦਾ ਲਈ ਨਹੀਂ। ਸਾਹਿਤ ਦੀ ਸਿਰਜਣਾ ਮਨੁੱਖੀ ਸਮਾਜ ਵਿਚ ਹੁੰਦੀ ਹੈ, ਸਮਾਜ ਤੋਂ ਬਾਹਰ ਨਹੀਂ। ਸਾਹਿਤਕਾਰ ਸਮਾਜ ਵਿਚ ਵਿਚਰਦਾ ਹੈ, ਸਮਾਜ ਤੋਂ ਬਾਹਰ ਨਹੀਂ। ਇਸ ਲਈ ਸਮਾਜ ਨੂੰ ਅਤੇ ਉਸ ਵਿਚ ਵਿਚਰ ਰਹੇ ਵਿਅਕਤੀ ਨੂੰ ਅੱਖੋਂ ਪਰੋਖੇ ਨਹੀਂ ਕੀਤਾ ਜਾ ਸਕਦਾ। ਇਹ ਠੀਕ ਹੈ ਕਿ ਸਿਰਜਣਾਤਮਕ ਕ੍ਰਿਆ ਸਮੇਂ ਰਚਣਹਾਰਾ ਸਮਾਜ ਤੋਂ ਨਿਰਲੇਪ ਵਿਚਰਦਾ ਹੈ ਪਰ ਅਜਿਹੀ ਅਵਸਥਾ ਵਿਚ ਵੀ ਉਹ ਸਮਾਜ ਤੋਂ ਟੁੱਟਿਆ ਹੋਇਆ ਨਹੀਂ ਹੁੰਦਾ। ਸਮਾਜ ਉਸ ਦੇ ਅੰਦਰ ਵਸ ਰਿਹਾ ਹੁੰਦਾ ਹੈ। ਇਸ ਅਮਲ ਨੂੰ ਸਮਾਜ ਸ਼ਾਸਤਰ ਵਿਚ Internalization ਆਖਿਆ ਜਾਂਦਾ

ਹੈ। 'ਸਾਹਿਤ ਸਾਹਿਤ ਵਿਚੋਂ ਜਨਮਦਾ ਹੈ, ਪੁਸਤਕਾਂ ਪੁਸਤਕਾਂ ਵਿਚੋਂ ਪੈਦਾ ਹੁੰਦੀਆਂ ਹਨ', ਦੇ ਨਾਅਰੇ ਪਿੱਛੇ ਇਹ ਮਨੌਤ ਕੰਮ ਕਰ ਰਹੀ ਹੈ ਕਿ ਸਾਹਿਤ ਆਦਿ ਕਾਲ ਤੋਂ ਹੀ ਵਿਦ-ਮਾਨ ਹੈ। ਪਰ ਸਭ ਜਾਣਦੇ ਹਨ ਕਿ ਸਾਹਿਤ ਮਨੁੱਖੀ ਸਮਾਜ ਦੇ ਵਿਕਾਸ ਦੇ ਇਕ ਵਿਸ਼ੇਸ਼ ਪੜਾ ਦੀ ਪੈਦਾਵਾਰ ਹੈ। ਮਨੁੱਖੀ ਇਤਿਹਾਸ ਵਿਚ ਇਕ ਅਜਿਹਾ ਸਮਾਂ ਵੀ ਸੀ ਜਦੋਂ ਸਾਹਿਤ ਦਾ ਕੋਈ ਵਜੂਦ ਨਹੀਂ ਸੀ। ਇਸ ਲਈ ਸਾਹਿਤ ਵਿਚੋਂ ਸਾਹਿਤ ਜਨਮਣ ਦੀ ਗੱਲ ਸਹੀ ਨਹੀਂ। 'ਸਾਹਿਤ ਸਾਹਿਤ ਵਿਚੋਂ ਜਨਮਦਾ ਹੈ ਅਤੇ ਪੁਸਤਕਾਂ ਪੁਸਤਕਾਂ ਵਿਚੋਂ ਪੈਦਾ ਹੁੰਦੀਆਂ ਹਨ।' ਇਹ ਨਾਅਰਾ ਏਥੋਂ ਤੱਕ ਜ਼ਰੂਰ ਦਰੁਸਤ ਹੈ ਕਿ ਨਵਾਂ ਸਾਹਿਤ ਰਚਣ ਵੇਲੇ ਪੂਰਵਲਾ ਸਾਹਿਤ ਸਾਹਿਤਕਾਰ ਦੇ ਦ੍ਰਿਸ਼ਟੀਗੋਚਰ ਹੁੰਦਾ ਹੈ। ਕੋਈ ਵੀ ਸਾਹਿਤ-ਕਾਰ ਮੂਲੋਂ ਨਵੀਂ ਰਚਨਾ, ਜਿਸਦਾ ਅੰਸ਼ ਪੂਰਵਲੇ ਸਾਹਿਤ ਵਿਚ ਮੌਜੂਦ ਨਾ ਹੋਵੇ, ਨਹੀਂ ਸਿਰਜ ਸਕਦਾ। ਉਹ ਪੂਰਵਲੇ ਸਾਹਿਤ ਤੋਂ ਬਹੁਤ ਕੁਝ ਸਿਖਦਾ ਹੈ, ਇਸ ਤਰ੍ਹਾਂ ਸਾਹਿਤ ਵਿਚੋਂ ਸਾਹਿਤ ਪੈਦਾ ਹੁੰਦਾ ਹੈ ਅਤੇ ਪੁਸਤਕਾਂ ਵਿਚੋਂ ਪੁਸਤਕਾਂ ਪੈਦਾ ਹੁੰਦੀਆਂ ਹਨ। ਪਰ ਨਵੀਂ ਰਚਨਾ ਵਿਚ ਜੋ ਕੁਝ ਵੀ ਨਵਾਂ ਤੇ ਨਰੋਆ ਹੁੰਦਾ ਹੈ, ਉਹ ਸਾਹਿਤਕਾਰ ਦੇ ਜੀਵਨ ਅਨੁਭਵ 'ਚੋਂ ਉਗਮਦਾ ਹੈ, ਪੁਸਤਕਾਂ ਵਿਚੋਂ ਨਹੀਂ। ਇਸੇ ਤਰ੍ਹਾਂ ਇਹ ਕਹਿਣਾ ਵੀ ਗਲਤ ਹੈ ਕਿ 'ਸਾਹਿਤ ਪਾਠਾਂ ਦਾ ਬਣਿਆ ਹੁੰਦਾ ਹੈ, ਕਿਸੇ ਦੀ ਆਸਾ ਮਨਸਾ ਦਾ ਨਹੀਂ, ਅਤੇ ਪਾਠ ਭਾਸ਼ਾ ਦੇ ਬਣੇ ਹੁੰਦੇ ਹਨ, ਵਿਚਾਰਾਂ ਦੇ ਨਹੀਂ।' ਭਾਸ਼ਾ ਇਕ ਸੰਚਾਰ ਸਾਧਨ ਹੈ ਅਤੇ ਇਹ ਮਨੁੱਖ ਦੀਆਂ ਸੰਚਾਰ ਆਵੱਸ਼ਕਤਾਵਾਂ ਨੂੰ ਪੂਰੀ ਕਰਨ ਲਈ ਹੋਂਦ ਵਿਚ ਆਈ ਹੈ। ਭਾਸ਼ਾ 'ਆਸਾ-ਮਨਸਾ' ਨੂੰ ਵੀ ਪ੍ਰਗਟਾਉਂਦੀ ਹੈ, ਵਸਤਾਂ ਅਤੇ ਵਿਚਾਰਾਂ ਨੂੰ ਵੀ। ਭਾਸ਼ਾਵਾਂ ਦੇ ਵਿਕਾਸ ਦਾ ਇਤਿਹਾਸ ਦੱਸਦਾ ਹੈ ਕਿ ਮਨੁੱਖ ਨੇ ਪਹਿਲਾਂ ਵਸਤਾਂ ਸੰਬੰਧੀ ਆਪਣੀ ਆਵੱਸ਼ਕਤਾਵਾਂ ਪ੍ਰਗਟਾਉਣ ਲਈ ਉਨ੍ਹਾਂ ਦੀਆਂ ਮੂਰਤਾਂ ਬਣਾਈਆਂ ਅਤੇ ਪਿੱਛੋਂ ਇਨ੍ਹਾਂ ਮੂਰਤਾਂ ਰਾਹੀਂ ਹੀ ਉਸ ਨੇ ਆਪਣੇ ਵਿਚਾਰਾਂ ਨੂੰ ਪ੍ਰਗਟਾਉਣਾ ਸ਼ੁਰੂ ਕਰ ਦਿੱਤਾ। ਇਹ ਮੂਰਤਾਂ ਮਨੁੱਖ ਦੇ ਵਿਚਾਰ ਪ੍ਰਗਟਾਉਣ ਦਾ ਚਿੰਨ੍ਹ ਬਣ ਗਈਆਂ। ਪਰ ਜਿਵੇਂ ਪ੍ਰਗਟਾ ਦੀਆਂ ਸਮੱਸਿਆਂਵਾਂ ਜਟਿਲ ਹੁੰਦੀਆਂ ਗਈਆਂ, ਇਨ੍ਹਾਂ ਮੂਰਤਾਂ ਨੂੰ ਸੰਖੇਪ ਕਰਨਾ ਆਵੱਸ਼ਕ ਹੋ ਗਿਆ ਅਤੇ ਸਮੇਂ ਦੇ ਲਾਂਘੇ ਨਾਲ ਇਕ ਖਾਸ ਪੜਾ 'ਤੇ ਮੂਰਤ ਦੀ ਥਾਂ ਇੱਕੋ ਇਕ ਨਿਸ਼ਾਨੀ ਨੇ ਲੈ ਲਈ। ਇਸ ਤਰ੍ਹਾਂ ਅੱਖਰ ਹੋਂਦ ਵਿਚ ਆਏ ਜਿਨ੍ਹਾਂ ਨੇ ਵਿਕਾਸ ਕਰਕੇ ਭਾਸ਼ਾ ਦਾ ਰੂਪ ਧਾਰਨ ਕਰ ਲਿਆ। ਸੰਰਚਨਾਵਾਦੀ ਆਲੋਚਨਾ ਕਿਉਂਕਿ 'ਆਪਣੀ ਨਜ਼ਰ ਸਾਹਿਤਕ ਕਿਰਤ ਦੇ ਪਾਠ ਉਪਰ ਟਿਕਾਉਂਦੀ ਹੈ, ਸਾਹਿਤ ਦੀ ਵਸਤੂ ਸਮੱਗਰੀ ਦੀ ਬਜਾਏ ਉਸਦੀ ਰੂਪ ਸਮੱਗਰੀ ਪ੍ਰਤਿ ਰੁਚਿਤ ਹੁੰਦੀ ਹੈ, ਇਸ ਲਈ ਅਧੂਰੀ ਹੈ। ਸਾਹਿਤ ਵਿਚ ਵਸਤੂ ਸਮੱਗਰੀ ਦਾ ਵੀ ਉਨਾ ਹੀ ਮਹੱਤਵ ਹੈ ਜਿੰਨਾ ਰੂਪ ਸਮੱਗਰੀ ਦਾ। ਮਾਰਕਸਵਾਦੀ ਆਲੋਚਨਾ ਦੀ ਇਹ ਗਲਤੀ ਹੈ ਕਿ ਇਹ ਆਪਣਾ ਸਮੁੱਚਾ ਧਿਆਨ ਵਸਤੂ ਸਮੱਗਰੀ ਦੇ ਵਿਸ਼ਲੇਸ਼ਨ ਵਿਚ ਨਸ਼ਟ ਕਰ ਦੇਂਦੀ ਹੈ ਅਤੇ ਰੂਪ ਨੂੰ ਕੋਈ ਬਹੁਤਾ ਮਹੱਤਵ ਨਹੀਂ ਦੇਂਦੀ। ਇਸੇ ਤਰ੍ਹਾਂ ਹੀ ਸੰਰਚਨਾਵਾਦੀ ਆਲੋਚਨਾ ਵੀ ਉਸ ਅਤਿਵਾਦ ਦਾ ਸ਼ਿਕਾਰ ਹੈ ਜਿਸ ਅਧੀਨ ਇਹ ਰੂਪ ਸਮੱਗਰੀ ਪ੍ਰਤਿ ਹੀ ਰੁਚਿਤ ਰਹਿੰਦੀ ਹੈ। ਰੂਪ ਸਮੱਗਰੀ ਅਤੇ ਵਸਤੂ ਸਮੱਗਰੀ ਵਿਚ ਕੀ ਅੰਤਰ ਹੈ? ਅਸੀਂ ਜੋ ਗੱਲ ਕਹਿਣੀ ਚਾਹੁੰਦੇ ਹਾਂ, ਉਹ ਵਸਤੂ ਸਮੱ-ਗਰੀ ਹੈ ਅਤੇ ਜਿਸ ਤਰ੍ਹਾਂ ਕਹਿਣਾ ਚਾਹੁੰਦੇ ਹਾਂ ਉਹ ਰੂਪ ਸਮੱਗਰੀ ਹੈ। ਅਰਥ ਸੰਚਾਰ ਰੂਪ ਸਿਰਜਣਾ

ਦੀ ਪੱਧਰ 'ਤੇ ਵੀ ਹੁੰਦਾ ਹੈ ਅਤੇ ਵਸਤੂ ਦੀ ਪੱਧਰ 'ਤੇ ਵੀ। ਇਸ ਲਈ ਅਰਥ ਸੰਚਾਰ ਦੇ ਇਨ੍ਹਾਂ ਦੋਹਾਂ ਪੱਧਰਾਂ ਦਾ ਸਾਂਝ ਫਰੇਮ ਵਰਕ ਰਾਹੀਂ ਅਧਿਐਨ ਅਤਿ-ਆਵੱਸ਼ਕ ਹੈ। ਕੋਈ ਵੀ ਆਲੋਚਨਾ ਪ੍ਰਣਾਲੀ ਜਿਸ ਵਿਚ ਇਨ੍ਹਾਂ ਦੋਹਾਂ ਪੱਧਰਾਂ ਦਾ ਸੰਗਠਿਤ ਰੂਪ ਵਿਚ ਵਿਸ਼ਲੇ-ਸ਼ਨ ਨਹੀਂ ਕੀਤਾ ਜਾਂਦਾ, ਅਧੂਰੀ ਹੈ।

ਸੰਰਚਨਾਵਾਦੀ ਸਾਹਿਤਕ ਕਿਰਤ ਦਾ ਅਰਥ-ਕਰਨ ਕਿਸੇ ਮਾਡਲ ਦੀ ਰਚਨਾ ਕਰਕੇ ਕਰਦੇ ਹਨ। ਇਹ ਮਾਡਲ ਗਿਆਨ ਦੇ ਵੱਖ ਵੱਖ ਖੇਤਰਾਂ ਵਿਚੋਂ ਲਏ ਜਾਂਦੇ ਹਨ ਅਤੇ ਇਨ੍ਹਾਂ ਮਾਡਲਾਂ ਦੇ ਆਸਰੇ ਮੂਲ-ਪਾਠ ਦੀ ਵਿਆਖਿਆ ਕੀਤੀ ਜਾਂਦੀ ਹੈ (ਜਿਹੜੀ ਕਿ ਬਹੁਤ ਵਾਰੀ ਪੂਰੀ ਤਰ੍ਹਾਂ ਢੁਕਦੀ ਨਹੀਂ ਅਤੇ ਇਸ ਤਰ੍ਹਾਂ ਇਕ ਸੰਰਚਨਾ ਨੂੰ ਦੂਸਰੀ ਸੰਰਚਨਾ 'ਤੇ ਲੱਦ ਦਿੱਤਾ ਜਾਂਦਾ ਹੈ। ਇਸ ਵਿਧੀ ਦੇ ਫਲ-ਸਰੂਪ ਸਾਹਿਤਕ ਕ੍ਰਿਤ ਪ੍ਰਕਾਸ਼ਮਾਨ ਹੋਣ ਦੀ ਥਾਂ ਹੋਰ ਹੋਰ ਉਲਝਨਾਂ ਦੇ ਹਨੇਰੇ ਵਿਚ ਅਲੋਪ ਹੋ ਜਾਂਦੀ ਹੈ। ਇਸ ਸੰਬੰਧ ਵਿਚ ਅਮਰਜੀਤ ਗਰੇਵਾਲ ਦੀ ਪੁਸਤਕ 'ਇਕ ਕਵਿਤਾ ਦਾ ਅਧਿਐਨ ਤੇ ਵਿਸ਼ਲੇਸ਼ਨ' ਦਾ ਜ਼ਿਕਰ ਕਰਨਾ ਬਣਦਾ ਹੈ। ਸੁਰਜੀਤ ਪਾਤਰ ਦੀ ਸਿੱਧ ਪੱਧਰੀ ਕਵਿਤਾ 'ਹੁਣ ਘਰਾਂ ਨੂੰ ਪਰਤਣਾ' ਦਾ ਅਧਿਐਨ ਤੇ ਵਿਸ਼ਲੇਸ਼ਨ ਗਣਿਤ, ਰੇਖਾ ਗਣਿਤ, ਬੀਜ ਗਣਿਤ, ਅੰਕੜਾ ਵਿਗਿਆਨ ਅਤੇ ਹੋਰ ਵਿਗਿਆਨਾਂ ਵਿਚੋਂ ਲਏ ਗਏ ਮਾਡਲਾਂ ਰਾਹੀਂ ਕੀਤਾ ਗਿਆ ਹੈ ਪਰ ਇਸ 'ਵਿਸ਼ਲੇਸ਼ਨ ਤੇ ਅਧਿਐਨ' ਦੇ ਪਾਠ ਉਪਰੰਤ ਇਹ ਕਵਿਤਾ ਪਹਿਲਾਂ ਤੋਂ ਵਧੇਰੇ ਅਸਪਸ਼ਟ ਜਾਪਣ ਲੱਗ ਪੈਂਦੀ ਹੈ ਅਤੇ ਜੇ ਕਵਿਤਾ ਦੇ ਅਧਿਐਨ ਤੇ ਵਿਸ਼ਲੇਸ਼ਨ ਦਾ ਇਹੋ ਅੰਦਾਜ਼ ਪ੍ਰਚਲਿਤ ਹੋ ਗਿਆ ਤਾਂ ਪਾਠਕ ਨਿਸ਼ਚੇ ਹੀ ਕਵਿਤਾ ਦੇ ਅਧਿਐਨ ਤੋਂ ਤੋਬਾ ਕਰ ਲੈਣਗੇ।

ਸੰਰਚਨਾਵਾਦੀ ਆਲੋਚਨਾ ਬੁਨਿਆਦੀ ਤੌਰ 'ਤੇ ਮੱਦ ਯੁਕਤ ਅਤੇ ਗੁਣਨਾਤਮਕ ਹੈ। ਭਾਵੇਂ ਅਜਿਹਾ ਕਿਸੇ ਵੀ ਆਸ਼ਾ ਨੂੰ ਮੁੱਖ ਰੱਖ ਕੇ ਕੀਤਾ ਜਾਂਦਾ ਹੋਵੇ, ਇਹ ਵਿਧੀ ਆਮ ਤੌਰ 'ਤੇ ਮਾਤ੍ਰਾਤਮਕ ਹੀ ਹੁੰਦੀ ਹੈ। ਇਸ ਵਤੀਰੇ ਦੇ ਹੱਕ ਵਿਚ ਭਾਵੇਂ ਕਿੰਨੀਆਂ ਵੀ ਦਲੀਲਾਂ ਕਿਉਂ ਨਾ ਦਿੱਤੀਆਂ ਜਾਣ, ਇਉਂ ਭਾਸਦਾ ਹੈ ਕਿ ਇਸ ਦੀ ਪ੍ਰਿਸ਼ਟ ਭੂਮੀ ਵਿਚ ਪੁਰਾਣਾ ਘਸਿਆ ਪਿਟਿਆ (Behaviourism) ਹੀ ਕ੍ਰਿਆਸ਼ੀਲ ਹੈ। ਜੇ ਸੁਰਜੀਤ ਪਾਤਰ ਦੀ ਕਵਿਤਾ 'ਹੁਣ ਘਰਾਂ ਨੂੰ ਪਰਤਣਾ' ਵਿਚ ਬਚਪਨ ਦੇ ਰਿਸ਼ਤਿਆਂ ਦਾ ਜ਼ਿਕਰ ਅੱਠ ਵਾਰ ਆਉਂਦਾ ਹੈ ਅਤੇ ਮੌਤ ਦਾ ਪੰਜ ਵਾਰ ਤਾਂ ਇਹ ਆਪਣੇ ਆਪ ਵਿਚ ਕੋਈ ਵਿਸ਼ੇਸ਼ ਮਹੱਤਤਾ ਵਾਲੀ ਗੱਲ ਨਹੀਂ। ਜ਼ਰੂਰੀ ਨਹੀਂ ਕਿ ਕਿਸੇ ਘਟਨਾ ਦੀ ਮਹੱਤਤਾ ਇਸ ਗੱਲ 'ਤੇ ਨਿਰਭਰ ਹੋਵੇ ਕਿ ਉਸਦਾ ਮੂਲ ਪਾਠ ਵਿਚ ਜ਼ਿਕਰ ਕਿੰਨੀ ਵਾਰ ਆਇਆ ਹੈ। ਸਗੋਂ ਇਸ ਦੀ ਮਹੱਤਤਾ ਇਸ ਗੱਲ ਤੋਂ ਅਨੁਮਾਨੀ ਜਾਵੇਗੀ ਕਿ ਉਸ ਨੂੰ ਕਿਸ ਘਟਨਾ ਦੇ ਮੁਕਾਬਲੇ ਵਿਚ ਪ੍ਰਸਤੁਤ ਕੀਤਾ ਗਿਆ ਹੈ। ਹੋ ਸਕਦਾ ਹੈ ਕਿ ਕੋਈ ਘਟਨਾ ਜਿਸ ਦਾ ਜ਼ਿਕਰ ਇਕ ਦੋ ਵਾਰ ਹੀ ਆਇਆ ਹੋਵੇ ਜਾਂ ਆਇਆ ਹੀ ਨਾ ਹੋਵੇ ਪਰ ਮੂਲ ਪਾਠ ਵਿਚੋਂ ਉਸ ਦੀ ਹੋਂਦ ਦਾ ਕੇਵਲ ਹਲਕਾ ਜਿਹਾ ਸੰਕੇਤ ਮਿਲਦਾ ਹੋਵੇ, ਉਸ ਘਟਨਾ ਨਾਲੋਂ ਕਿਤੇ ਵੱਧ ਮਹੱਤਵ-ਪੂਰਣ ਸਿੱਧ ਹੋਵੇ ਜਿਸਦਾ ਮੂਲ ਪਾਠ ਵਿਚ ਦਸ ਵਾਰ ਜ਼ਿਕਰ ਆਇਆ ਹੋਵੇ। ਕਵਿਤਾ, ਕਹਾਣੀ ਜਾਂ ਨਾਵਲ ਵਿਚ ਪ੍ਰਤੱਖ ਨਾਲੋਂ ਅਪ੍ਰਤੱਖ ਕਈ ਵਾਰੀ ਕਿਤੇ ਵੱਧ ਮਹੱਤਵ-ਪੂਰਨ ਹੁੰਦਾ ਹੈ ਅਤੇ ਜਿਹੜਾ ਵਿਸ਼ਲੇਸ਼ਨ ਪ੍ਰਤੱਖ ਦੀ ਗਣਨਾ ਵਿਚ ਹੀ ਲੱਗਾ ਰਹਿੰਦਾ ਹੈ ਅਤੇ ਅਪ੍ਰਤੱਖ ਨੂੰ ਅੱਖੋਂ ਉਹਲੇ ਕਰ ਦੇਂਦਾ ਹੈ, ਉਹ ਕਦੇ ਵੀ ਸਾਰਥਕ ਸਿੱਧ ਨਹੀਂ ਹੋ ਸਕਦਾ।

ਸਿਰਜਣਾ

ਉਪਰੋਕਤ ਬਹਿਸ ਦਾ ਸਾਰਾਂਸ਼ ਇਹ ਨਿਕਲਦਾ ਹੈ ਕਿ ਹੁਣ ਤਕ ਪੰਜਾਬੀ ਆਲੋਚਨਾ ਸਾਹਮਣੇ ਮੁੱਖ ਸਮੱਸਿਆ ਇਹ ਰਹੀ ਹੈ ਕਿ ਸਮਾਜ ਦਾ ਸਾਹਿਤ ਨਾਲ ਕੀ ਰਿਸ਼ਤਾ ਬਣਦਾ ਹੈ। ਪ੍ਰਗਤਿਵਾਦੀ ਆਲੋਚਨਾ ਸਾਹਿਤ ਵਿਚ ਮਨੁੱਖੀ ਸਥਿਤੀ ਦੇ ਵਿਵਿਹਾਰਕ ਵਿਸਤਾਰ 'ਤੇ ਹੀ ਬਲ ਦੇਂਦੀ ਰਹੀ ਹੈ। ਅਤੇ ਇਸੇ ਉਲਾਰ ਦ੍ਰਿਸ਼ਟੀ ਕਾਰਨ ਪੰਜਾਬੀ ਸਾਹਿਤ ਦੇ ਮਹਾਨ ਕਲਾਮਕੀ ਵਿਰਸੇ ਤੋਂ ਹੀ ਮੁਨਕਰ ਹੋ ਗਈ ਹੈ। ਦੂਸਰੇ ਪਾਸੇ ਸੰਰਚਨਾਵਾਦੀ ਆਲੋਚਨਾ ਨੇ ਰੂਪ ਸਮੱਗਰੀ 'ਤੇ ਆਪਣੀ ਬਿਰਤੀ ਇਕਾਗਰ ਕੀਤੀ ਹੋਈ ਹੈ ਅਤੇ ਵਸਤੂ ਸਮੱਗਰੀ ਨੂੰ ਬਿਲਕੁਲ ਨਜ਼ਰ-ਅੰਦਾਜ਼ ਕਰ ਦਿੱਤਾ ਹੈ। ਇਸ ਤਰ੍ਹਾਂ ਸਾਹਿਤ ਨਾਲ ਸਮਾਜ ਦੇ ਰਿਸ਼ਤੇ ਤੋਂ ਇਨਕਾਰੀ ਹੈ। ਪਰ ਆਧੁਨਿਕ ਆਲੋਚਨਾ ਨੇ ਦਰਮਿਆਨਾ ਰਾਹ ਇਖ-ਤਿਆਰ ਕੀਤਾ ਹੋਇਆ ਹੈ ਜਿਸ ਅਨੁਸਾਰ ਸਮਾਜ ਦਾ ਸਾਹਿਤ ਨਾਲ ਕੋਈ ਮਕਾਨਕੀ ਰਿਸ਼ਤਾ ਨਹੀਂ ਪਰ ਸਜਿੰਦ ਰਿਸ਼ਤਾ ਜ਼ਰੂਰ ਹੈ। ਸਮਾਜਕਤਾ ਦਾ ਸਿਰਜਣਾਤਮਕ ਕ੍ਰਿਆ ਰਾਹੀਂ ਜਦੋਂ ਰੂਪਾਂਤਰ ਹੁੰਦਾ ਹੈ ਤਾਂ ਰੂਪ ਸਮੱਗਰੀ ਅਤੇ ਵਸਤੂ ਸਮੱਗਰੀ ਇਕਮਿਕ ਹੋ ਜਾਂਦੀ ਹੈ। ਕਲਾ ਕਿਰਤ ਦਾ ਆਪਣਾ ਸਵਤੰਤਰ ਅਸਤਿਤਵ ਬਣ ਜਾਂਦਾ ਹੈ ਜਿਸ ਦੇ ਵਿਚਰਨ ਦੇ ਆਪਣੇ ਸਵਤੰਤਰ ਨਿਯਮ ਹੁੰਦੇ ਹਨ। ਇਸ ਤਰ੍ਹਾਂ ਆਧੁਨਿਕ ਆਲੋਚਨਾ, ਪ੍ਰਗਤਿਵਾਦੀ ਆਲੋਚਨਾ ਅਤੇ ਸੰਰਚਨਾਵਾਦੀ ਆਲੋਚਨਾ ਦੇ ਉਲਾਰਪੁਣੇ ਤੋਂ ਬਚੀ ਹੋਈ ਹੈ।

ਪੰਜਾਬੀ ਵਿਚ ਆਲੋਚਨਾ ਨੇ ਅਜੇ ਕੋਈ ਖਾਸ ਮੱਲਾਂ ਨਹੀਂ ਮਾਰੀਆਂ। ਇਸ ਵਿਚ ਬਹੁਤੇ ਸੰਕਲਪ ਅਤੇ ਸਿਧਾਂਤ ਅਜਿਹੇ ਹਨ, ਜਿਨ੍ਹਾਂ ਨੂੰ ਪੰਜਾਬੀ ਸਾਹਿਤ ਲਈ ਅਜੇ ਅਨੁਸਾਰੀ ਵੀ ਨਹੀਂ ਕੀਤਾ ਗਿਆ। ਇਹ ਸਾਡੇ ਸਾਹਿਤ, ਸਭਿਆਚਾਰ ਅਤੇ ਸਮਾਜ ਲਈ ਅਜੇ ਵੀ ਓਪਰੇ ਹਨ। ਪੰਜਾਬੀ ਸਾਹਿਤਕ ਆਲੋਚਨਾ ਦੇ ਸਾਰੇ ਝੁਕਾ ਇੱਕਵਾਦੀ ਹਨ। ਆਲੋਚਨਾ ਦੇ ਵਿਕਾਸ ਦੀ ਰਫਤਾਰ ਕਾਫੀ ਮੱਧਮ ਹੈ। ਆਲੋਚਨਾ ਵਿਚ ਹੁਣ ਹੋਰ ਪ੍ਰਗਤੀ ਉਨਾ ਚਿਰ ਤੱਕ ਸੰਭਵ ਨਹੀਂ ਜਿੰਨਾ ਚਿਰ ਇਕ-ਵਾਦ ਨੂੰ ਤਿਆਗ ਕੇ ਬਹੁ-ਵਾਦ ਨੂੰ ਨਹੀਂ ਅਪਣਾ-ਇਆ ਜਾਂਦਾ। ਗਿਆਨ ਦੇ ਭਿੰਨ ਭਿੰਨ ਖੇਤਰਾਂ ਵਿਚ ਏਨੀ ਤੇਜ਼ੀ ਨਾਲ ਪ੍ਰਗਤੀ ਹੋ ਰਹੀ ਹੈ ਕਿ ਗਿਆਨ ਦੀ ਕੋਈ ਵੀ ਸ਼ਾਖਾ ਇਸ ਗੱਲ ਦਾ ਦਾਅਵਾ ਕਰਨ ਦੇ ਸਮਰੱਥ ਨਹੀਂ ਕਿ ਉਹ ਇਕੱਲੀ ਹੀ 'ਸੱਚ' ਦੀ ਸਵਾਮੀ ਹੈ। 'ਸੱਚ' ਦੇ ਏਨੇ ਪੱਖ ਹਨ ਕਿ ਉਨ੍ਹਾਂ ਨੂੰ ਇਕ-ਵਾਦ ਦੀ ਸਹਾਇਤਾ ਨਾਲ ਪੂਰੀ ਤਰ੍ਹਾਂ ਰੁਸ਼ਨਾਇਆ ਨਹੀਂ ਜਾ ਸਕਦਾ। ਇਹ ਸਰਬ-ਸਾਂਝਾ ਅਨੁਭਵ ਹੈ ਕਿ ਕਿਸੇ ਨਰਤਕੀ ਨੂੰ ਜਦੋਂ ਮੰਚ 'ਤੇ ਨਰਿਤ ਕਰਦਿਆਂ ਭਿੰਨ ਰੰਗਾਂ ਦੇ ਪ੍ਰਕਾਸ਼ ਵਿਚੀਂ ਦੇਖਿਆ ਜਾਂਦਾ ਹੈ ਤਾਂ ਉਸਦੀ ਨਰਿਤ ਕਲਾ ਦੇ ਸਾਰੇ ਪਾਸਾਰ ਪ੍ਰਜਵ-ਲਤ ਹੋ ਉਠਦੇ ਹਨ। ਇਸੇ ਤਰ੍ਹਾਂ ਸਾਨੂੰ ਅੰਤਰ-ਅਨੁਸ਼ਾਸਕ ਵਿੱਧੀ ਅਪਨਾਉਣ ਦੀ ਲੋੜ ਹੈ। ਲੋੜ ਹੈ ਕਿ ਸਾਹਿਤ ਨੂੰ ਦਰਸ਼ਣ, ਅਰਥ ਸ਼ਾਸਤਰ, ਸਮਾਜ ਸ਼ਾਸਤਰ, ਮਾਨਵ ਵਿਗਿਆਨ ਮਨੋਵਿਗਿਆਨ, ਰਾਜਨੀਤੀ ਵਿਗਿਆਨ, ਗੱਲ ਕੀ ਗਿਆਨ ਅਤੇ ਵਿਗਿਆਨ ਦੇ ਭਿੰਨ ਭਿੰਨ ਖ਼ੇਤਰਾਂ ਦੇ ਮਾਹਰ ਵਿਦਵਾਨਾਂ ਵੱਲੋਂ ਆਪਣੇ ਗਿਆਨ ਦੇ ਅਨੁਸ਼ਾਸਨ ਦੀ ਲੋ ਵਿਚ ਵਿਚਾਰਿਆ ਜਾਵੇ। ਲੋੜ ਹੈ ਉਨ੍ਹਾਂ ਆਲੋਚਕਾਂ ਦੀ ਜਿਹੜੇ ਸਾਹਿਤ ਦੇ ਨਾਲ ਨਾਲ ਕਿਸੇ ਹੋਰ ਅਨੁਸ਼ਾਸਨ ਵਿਚ ਵੀ ਪ੍ਰਬੀਨ ਹੋਣ। ਅਜਿਹੇ ਆਲੋਚਕ ਵੀ ਭਵਿੱਖ ਦੇ ਵਾਰਿਸ ਹੋ ਸਕਦੇ ਹਨ ਅਤੇ ਆਲੋਚਨਾ ਵਿਚ ਆਈ ਖੜੋਤ ਨੂੰ ਦੂਰ ਕਰ ਸਕਦੇ ਹਨ। ○○

[ਈ-49, ਸੈਕਟਰ 14, ਚੰਡੀਗੜ੍ਹ-160014]

ਸੁਰਜੀਤ ਬਰਾੜ

# ਕਾਫ਼ਲਾ ਵੱਧਦਾ ਜਾਏਗਾ

ਉਹ ਸਿਰਲੱਥਾਂ ਦਾ ਕਾਫ਼ਲਾ ਚਲਦਾ ਰਹੇਗਾ
ਚਾਹੇ ਕਿਉਂ ਨਾ ਖਿਲਾਰ ਦਿੱਤੀਆਂ ਜਾਣ ਥੋਹਰ ਦੀਆਂ ਸੂਲ੍ਹਾਂ ਰਾਹਾਂ ਵਿਚ—
ਚਾਹੇ ਕਿਉਂ ਨਾ ਪੂਰਬ ਚੋਂ ਨਿਕਲਦੇ ਸੂਰਜ ਦੀ ਮਲ ਦਿੱਤੀ ਜਾਏ ਸੰਘੀ।
ਕਾਫ਼ਲਾ ਤਾਂ ਚਲਦਾ ਰਹੇਗਾ
ਜਦੋਂ ਤਕ ਦੋ-ਧਿਰਾਂ 'ਚ ਵਧਦਾ ਪਾੜਾ ਮਿਟ ਨਹੀਂ ਜਾਂਦਾ
ਜਦੋਂ ਤੱਕ ਰਕਤਬੀਜਾਂ ਦੇ ਸਿਰ ਵੱਢ ਨਹੀਂ ਦਿੱਤੇ ਜਾਂਦੇ—
ਕੌਣ ਨਹੀਂ ਜਾਣਦਾ, ਇਹ ਕਾਫ਼ਲਾ ਕਿੰਨ੍ਹਾਂ ਦਾ ਹੈ—?
ਅਸੀਂ ਤੁਰਨ ਜਾਣਦੇ ਹਾਂ ਮਾਛੀਵਾੜੇ ਦੇ ਸੰਘਣੇ ਜੰਗਲਾਂ ਵਿਚ ਵੀ
ਸਾਡਾ ਜਿਗਰਾ ਹੈ ਹਿਮਾਲਾ ਤੋਂ ਵੀ ਉੱਚਾ—ਨਿੱਡਰ।
ਅਸੀਂ ਜ਼ਾਰ ਦੇ ਟੋਟੇ ਟੋਟੇ ਕਰਨ ਵਾਲੇ ਹਾਂ—
ਅਸੀਂ ਗੋਲੀਆਂ ਅੱਗੇ ਹਿੱਕਾਂ ਡਾਹ ਕੇ ਮਰਨ ਵਾਲੇ ਹਾਂ—
ਅਸੀਂ ਮਾਫ਼ੀਨਾਮੇ ਮੰਗਣ ਵਾਲੇ ਗ਼ੱਦਾਰ ਨਹੀਂ
ਅਸੀਂ ਟਰਾਟਸਕੀ ਦੇ ਵੀ ਯਾਰ ਨਹੀਂ—
ਅਸੀਂ ਚਿਰਾ ਦਿੰਦੇ ਹਾਂ ਆਪਣੇ ਸੀਸ ਆਰਿਆਂ 'ਤੇ ਵੀ—
ਅਸੀਂ ਜਾਨ ਤਲੀ 'ਤੇ ਵੀ ਨਚਾਉਂਦੇ ਹਾਂ
ਅਸੀਂ ਮੈਦਾਨੇਂ-ਜੰਗ ਵਿਚ ਵੀ ਭੰਗੜੇ ਪਾਉਣ ਜਾਣਦੇ ਹਾਂ—
ਅਸੀਂ ਅੱਜ ਦੇ ਮਨਸੂਰ—ਅੱਜ ਦੇ ਈਸਾ
ਅਸੀਂ ਤਸੀਹਿਆਂ ਦੀ ਅੱਗ ਵਿਚ ਢਲ ਕੇ
ਬਣ ਚੁੱਕੇ ਹਾਂ ਪਾਰਸ, ਕੁੰਦਨ—।
ਹੁਣ ਸਾਨੂੰ ਕੀ ਠਾਰ ਸਕਣਗੀਆਂ ਪੋਹ ਦੀਆਂ ਕਕਰੀਲੀਆਂ ਰਾਤਾਂ—
ਹੁਣ ਸਾਨੂੰ ਕੀ ਮਾਰ ਸਕਣਗੇ ਜੇਠ-ਹਾੜ੍ਹ ਦੇ ਤਪਦੇ ਦਿਨ।
ਉਹ ਇਨਕਲਾਬੀ ਕਾਫ਼ਲਾ ਚਲਦਾ ਰਹੇਗਾ
ਨਿਰਵਿਘਨ-ਰੁਕ ਨਾ ਸਕੇਗਾ
ਚਾਹੇ ਕਿਉਂ ਨਾ ਲੱਗ ਜਾਏ ਠੀਕਰੀ ਪਹਿਰਾ
ਘਰ-ਘਰ, ਪਿੰਡ-ਪਿੰਡ, ਸ਼ਹਿਰ ਸ਼ਹਿਰ—
ਚਾਹੇ ਕਿਉਂ ਨਾ ਫੈਲਾ ਦੇਵੇ ਮੀਰ ਮੰਨੂ ਦਹਿਸ਼ਤ
ਤੇ ਮਚਾ ਦੇਵੇ ਕਹਿਰ—
ਕਾਫ਼ਲਾ ਵੱਧਦਾ ਜਾਏਗਾ
ਹੱਸਦਾ-ਖੇਡਦਾ, ਨੱਚਦਾ ਟੱਪਦਾ ਮੰਜ਼ਲ ਵੱਲ—

[ ਪਿੰਡ ਤੇ ਡਾ: ਘੋਲੀਆ ਕਲਾਂ, ਤਸੀਲ ਮੋਗਾ, ਜ਼ਿਲਾ ਫ਼ਰੀਦਕੋਟ ]

ਸੁਰਜੀਤ ਗਿੱਲ

# ਕੁਝ ਸਿੱਖ ਕਲਚਰ ਬਾਰੇ

ਵਿਚਾਰਵਾਦ ਤੇ ਵਿਗਿਆਨ ਵਿਚ ਬੁਨਿਆਦੀ ਅੰਤਰ ਹੈ। ਜਿਥੇ ਵਿਚਾਰਵਾਦ ਵਿਸ਼ਵਾਸ ਜਾਂ ਮਿੱਥ 'ਤੇ ਅਧਾਰਿਤ ਹੈ, ਉਥੇ ਵਿਗਿਆਨ ਹਰ ਇਕ ਸਵਾਲ ਦਾ ਪ੍ਰਮਾਣੀਕ ਉਤਰ ਲਭਣ ਦਾ ਯਤਨ ਕਰਦਾ ਹੈ। ਧਰਮ ਸਾਰੇ ਹੀ ਵਿਚਾਰਵਾਦ ਦੇ ਜ਼ੁਮਰੇ ਵਿਚ ਆਉਂਦੇ ਹਨ। ਬੇਸ਼ਕ ਅੱਗੜ ਪਿਛੜ ਹੋਣ ਕਾਰਨ ਅਤੇ ਸਮੇਂ ਤੇ ਸਥਿਤੀ ਦੇ ਅੰਤਰ ਕਾਰਨ ਕੁਝ ਫਰਕ ਜ਼ਰੂਰ ਹੁੰਦੇ ਹਨ। ਇਹਨਾਂ ਫ਼ਰਕਾਂ ਤੋਂ ਹੀ ਕਈ ਵਾਰ ਧਰਮ ਨੂੰ ਵਿਚਾਰਵਾਦ ਦੇ ਜ਼ੁਮਰੇ ਵਿਚੋਂ ਕਢਕੇ ਵਿਗਿਆਨ ਸਾਬਤ ਕਰਨ ਦੇ ਯਤਨ ਕੀਤੇ ਜਾਂਦੇ ਹਨ। ਉਸ ਸਮੇਂ ਇਹ ਕੁਝ ਕਰਨ ਲਈ ਜਾਂ ਤਾਂ ਉਸ ਧਰਮ ਦੀ ਆਪਣੀ ਭਾਵਨਾ ਦੇ ਉਲਟ ਤੱਥ ਪੇਸ਼ ਕੀਤੇ ਜਾਂਦੇ ਹਨ ਜਾਂ ਆਂਸ਼ਕ ਨੂੰ ਸਮੂੰਹ ਵਜੋਂ ਪੇਸ਼ ਕੀਤਾ ਜਾਂਦਾ ਹੈ। ਪਰੰਤੂ ਅਜ ਤੱਕ ਕੀਤੇ ਇਹ ਯਤਨ ਵਿਚਾਰਵਾਦ ਨੂੰ ਵਿਗਿਆਨ ਨਹੀਂ ਬਣਾ ਸਕੇ ਅਤੇ ਨਾ ਹੀ ਧਰਮ ਨੂੰ ਵਿਚਾਰਵਾਦ ਦੇ ਜ਼ੁਮਰੇ ਵਿਚੋਂ ਕਢ ਸਕੇ ਹਨ। ਇਹ ਯਤਨ ਕਦੇ ਈਸਾਈਅਤ ਬਾਰੇ, ਫਿਰ ਇਸਲਾਮ ਤੇ ਹਿੰਦੂ ਧਰਮ ਬਾਰੇ ਕੀਤੇ ਗਏ। ਹੁਣ ਤੋਂ ਕੁਝ ਸਮਾਂ ਪਹਿਲਾਂ ਸਿਖ ਧਰਮ ਬਾਰੇ ਵੀ ਕੀਤੇ ਜਾ ਰਹੇ ਹਨ।

ਮਾਰਕਸਵਾਦ ਦੇ ਇਕ ਅੰਗ ਇਤਿਹਾਸਕ ਭੌਤਕਵਾਦੀ ਢੰਗ ਅਨੁਸਾਰ ਕਿਸੇ ਘਟਨਾ, ਧਰਮ ਜਾਂ ਸਮਾਜ ਦਾ ਨਿਰਣਾ ਕਰਨ ਲਈ ਉਸ ਸਮੇਂ ਦੀਆਂ ਭੌਤਿਕ ਸਥਿਤੀਆਂ—ਰਾਜਸੀ ਆਰਥਿਕ ਤੇ ਸਮਾਜਕ ਸਥਿਤੀਆਂ—ਦਾ ਨਿਰਣਾ ਕਰਨਾ ਜ਼ਰੂਰੀ ਹੈ। ਇਹਨਾਂ ਸਥਿਤੀਆਂ ਦੇ ਸੰਦਰਭ ਵਿਚ ਰਖਕੇ, ਸੰਬੰਧਿਤ ਘਟਨਾ, ਲਹਿਰ ਜਾਂ ਧਰਮ ਨੂੰ ਘੋਖਕੇ ਉਸ ਦੀ ਉਤਪਤੀ, ਵਿਕਾਸ ਤੇ ਸੀਮਾਵਾਂ ਦਾ ਨਿਰਣਾ ਕੀਤਾ ਜਾ ਸਕਦਾ ਹੈ। ਇਸ ਲਈ ਸਿੱਖ ਧਰਮ ਦਾ ਨਿਰਣਾ ਕਰਨ ਲਈ ਜ਼ਰੂਰੀ ਹੈ ਕਿ ਪਹਿਲਾਂ ਇਥੋਂ ਦੇ ਰਾਜਸੀ ਤੇ ਆਰਥਿਕ ਪ੍ਰਬੰਧ ਦਾ ਨਿਰਣਾ ਕੀਤਾ ਜਾਵੇ।

ਗੁਰੂ ਨਾਨਕ ਦੇਵ ਜੀ ਦੇ ਜਨਮ ਸਮੇਂ ਪੰਜਾਬ ਮੁਸਲਮਾਨਾਂ (ਲੋਧੀਆਂ) ਅਧੀਨ ਸੀ। ਪ੍ਰਬੰਧ ਵਲੋਂ ਜਾਗੀਰਦਾਰੀ ਪ੍ਰਥਾ ਪ੍ਰਚਲਿਤ ਸੀ। ਮੁਸਲਮਾਨਾਂ ਨੂੰ ਆਇਆਂ ਹਾਲੇ ਬਹੁਤ ਸਮਾਂ ਨਹੀਂ ਹੋਇਆ ਸੀ। ਉਹ ਉਸ ਸਮੇਂ ਤਕ ਹਾਲੇ ਪੰਜਾਬੀ ਕੌਮੀ ਜੀਵਨ ਦਾ ਅੰਗ ਨਹੀਂ ਬਣ ਸਕੇ ਸਨ। ਮੁਸਲਮਾਨਾਂ ਦੇ ਆਉਣ ਸਮੇਂ ਪੰਜਾਬ ਵਿਚ ਜਗੀਰਦਾਰੀ ਪ੍ਰਥਾ ਪਹਿਲਾਂ ਹੀ ਚਾਲੂ ਸੀ। ਨਵੇਂ ਹਾਕਮਾਂ ਨੇ ਥੋਹੜੇ ਬਹੁਤੇ ਫਰਕ ਨਾਲ ਬੁਨਿਆਦੀ ਤੌਰ 'ਤੇ ਇਸੇ ਪ੍ਰਥਾ ਨੂੰ ਚਾਲੂ ਰਖਿਆ।

ਬਾਹਰਮੁਖੀ ਤੌਰ 'ਤੇ ਦੋ ਧਰਮਾਂ ਦਾ ਦਿਸਦਾ ਦਵੰਦ ਅਸਲ ਵਿਚ ਦੋ ਸਭਿਆਚਾਰਾਂ ਦਾ ਦਵੰਦ ਹੁੰਦਾ ਹੈ। ਹਾਕਮ ਜਮਾਤ ਸਦਾ ਹੀ ਆਪਣਾ ਸਭਿਆਚਾਰ ਉਚੇਰਾ 'ਤੇ ਭਾਰੂ

ਸਾਬਤ ਕਰਨ ਦੀ ਕੋਸ਼ਿਸ਼ ਕਰਦੀ ਹੈ। ਰਾਜਸੱਤਾਂ ਦੇ ਹੱਥ ਵਿਚ ਹੋਣ ਕਾਰਨ ਆਰਥਿਕ ਬਰਤਰੀ ਵੀ ਜਗੀਰਦਾਰ ਜਮਾਤ ਨੂੰ ਪ੍ਰਾਪਤ ਹੁੰਦੀ ਹੈ। ਪੰਜਾਬ ਵਿਚ ਵੀ ਸੀ। ਇਸੇ ਸਮੇਂ ਪੰਜਾਬ ਦੇ ਗੈਰ ਮੁਸਲਿਮ ਵਸਨੀਕ ਰਾਜਸੀ ਆਰਥਿਕ ਤੇ ਸਭਿਆਚਾਰ ਦਾਬੇ ਦੀ ਮਾਰ ਹੇਠ ਸਨ। ਇਸੇ ਢਾਂਚੇ ਅਧੀਨ ਪੰਜਾਬ ਦੇ ਲੋਕਾਂ ਦਾ ਆਪਣਾ ਸਭਿਆਚਾਰ ਖਤਰੇ ਵਿਚ ਸੀ। ਲੋੜ ਇਸ ਸਭਿਆਚਾਰ ਦੀਆਂ ਸ਼ਕਤੀਆਂ ਉਜਾਗਰ ਕਰਨ, ਉਹਨਾਂ ਲਈ ਸਿਧਾਂਤਕ ਆਧਾਰ ਸਿਰਜਣ ਅਤੇ ਡਿਗ ਰਹੇ ਸਭਿਆਚਾਰਕ ਸਵੈਮਾਨ ਨੂੰ ਮੁੜ ਸੁਰਜੀਤ ਕਰਨ ਦੀ ਸੀ। ਇਹ ਕੁਝ ਨਿਖਰਵੇਂ ਤੇ ਤ੍ਰਿੱਖੇ ਰੂਪ ਵਿਚ ਕਰਨਾ ਅਸੰਭਵ ਸੀ। ਇਸੇ ਕਾਰਨ ਇਹ ਕੁਝ ਮੱਠੇ ਤੌਰ 'ਤੇ ਰਲਵੇਂ ਰੂਪ ਵਿਚ ਕੀਤਾ ਗਿਆ। ਭਗਤੀ ਲਹਿਰ ਨੇ ਤਿੱਖੇ ਰੂਪ ਵਿਚ ਮੁਸਲਮ ਧਰਮ ਤੇ ਸਭਿਆਚਾਰ ਦਾ ਵਿਰੋਧ ਨਹੀਂ ਕੀਤਾ ਬਲਕਿ ਇਕ ਸਹਿਮਤ (Agreed) ਵਿਚਾਰਧਾਰਾ ਤੇ ਸਭਿਆਚਾਰ ਪੇਸ਼ ਕੀਤਾ।

ਸਿੱਖ ਧਰਮ ਇਸ ਪਖੋਂ ਕੁਝ ਵਿਲਖਣ ਤੇ ਤਿੱਖਾ ਸੀ। ਇਹ ਹੌਲੀ ਹੌਲੀ ਇਕ ਵੱਖਰਾ ਨਿਖਰਵਾਂ ਸਭਿਆਚਾਰ (ਤੱਤ ਤੇ ਰੂਪ ਦੋਨਾਂ ਪੱਖਾਂ ਤੋਂ) ਹੋਂਦ ਵਿਚ ਲਿਆਉਂਦਾ ਰਿਹਾ। ਇਹ ਸਭਿਆਚਾਰ ਤੱਤ ਵਲੋਂ ਰਲਵਾਂ ਤੇ ਰੂਪ ਵਲੋਂ ਕੌਮੀ ਸੀ। ਜਿਥੇ ਇਹ ਮੂਲ ਤੌਰ 'ਤੇ ਵਿਚਾਰਵਾਦ ਦੀਆਂ ਨੀਹਾਂ 'ਤੇ ਖੜਾ ਸੀ ਪਰੰਤੂ ਇਹ ਵਿਚਾਰਵਾਦ ਨਿਰੋਲ ਭਾਰਤੀ ਨਹੀਂ ਸੀ, ਇਸ ਉਤੇ ਦੂਜੇ ਵਿਚਾਰਵਾਦ ਖਾਸ ਕਰਕੇ ਇਸਲਾਮੀ ਵਿਚਾਰਵਾਦ ਦਾ ਪ੍ਰਭਾਵ ਸੀ। ਪਰੰਤੂ ਇਹ ਵਿਚਾਰਵਾਦ 'ਪਦਾਰਥਵਾਦ' ਦੇ ਵੀ ਨੇੜੇ ਸੀ ਤੇ ਵਿਚਾਰਕ ਸੀ। ਇਹਨੇ ਧਾਰਮਿਕ ਹੋਣ ਲਈ ਆਮ ਜੀਵਨ ਤੋਂ ਭਾਜ ਦੀ ਸਿਖਿਆ ਨਹੀਂ ਦਿਤੀ। ਬਲਕਿ ਅਮਲੀ ਜੀਵਨ ਜੀਉਂਦਿਆ ਆਪਣਾ ਕਿੱਤਾ ਕਰਦਿਆਂ, ਧਾਰਮਕ ਜੀਵਨ ਜੀਉਣ ਦਾ ਰਾਹ ਦਸਿਆ। ਪਰੰਤੂ ਇਹਨੂੰ ਸੁਤੇ ਸਿੱਧ ਸਦਾਚਾਰਕ ਰਾਹ ਵਜੋਂ ਪੇਸ਼ ਨਹੀਂ ਕੀਤਾ ਬਲਕਿ ਇਸਨੂੰ ਵਾਹਿਗੁਰੂ (ਸ਼ਕਤੀ) ਦੀ ਕਿਰਪਾ, ਮੋਹ ਤੇ ਡਰ ਅਧੀਨ ਕਰਾਉਣ ਦਾ ਯਤਨ ਕੀਤਾ। ਇਸ ਤਰ੍ਹਾਂ ਇਥੇ ਸਿਖ ਧਰਮ ਵਿਚਾਰਵਾਦ, ਇਸਲਾਮੀ ਵਿਚਾਰਵਾਦ ਨਾਲੋਂ ਥੋਹੜਾ ਜਿਹਾ ਹੀ ਸੁਧਰਿਆ ਰੂਪ ਸੀ। ਕਾਰਲ ਮਾਰਕਸ ਦਾ ਲੂਥਰ ਬਾਰੇ ਇਹ ਕਥਨ ਕਿ 'He turned Priests into laymen because he turned laymen into Priests' ਸਿਖ ਧਰਮ 'ਤੇ ਵੀ ਢੁਕਦਾ ਹੈ। ਉਹਨੇ ਸਾਧਾਰਨ ਵਿਅਕਤੀ ਨੂੰ ਧਰਮਪੁਰਸ਼ ਬਣਾਕੇ ਧਰਮਪੁਰਸ਼ ਦੀ ਅੱਡਰੀ ਹਸਤੀ ਨੂੰ ਇਕ ਵੇਰ ਖਤਮ ਕਰ ਦਿਤਾ।

ਜਦੋਂ ਗੁਰੂ ਨਾਨਕ 'ਨੀਲ ਬਸਤਰ ਲੇ ਕਪੜੇ ਪਹਿਰੇ ਤੁਰਕ ਪਠਾਣੀ ਅਮਲ ਕੀਆ' ਦੀ ਗੱਲ ਕਰਦਾ ਹੈ ਤਾਂ ਉਹ ਪ੍ਰਤੱਖ ਤੌਰ 'ਤੇ ਵਿਦੇਸ਼ੀ ਸਭਿਆਚਾਰ ਦੀ ਗੱਲ ਕਰਦਾ ਹੈ ਅਤੇ ਆਪਣੇ ਸਭਿਆਚਾਰ ਨੂੰ ਛੱਡਣ ਬਾਰੇ ਚਿੰਤਿਤ ਹੈ। ਪਰੰਤੂ ਸਭਿਆਚਾਰਕ ਦਵੰਦ ਤਕੜੇ ਮਾੜੇ ਦੀ ਜੰਗ ਹੁੰਦੀ ਹੈ। ਕੌਮੀ ਸਭਿਆਚਾਰ ਨਾ ਹੀ ਵਿਦੇਸ਼ੀ ਸਭਿਆਚਾਰ ਨਾਲ ਟੱਕਰ ਲੈ ਸਕਦਾ ਹੈ, ਜੇਕਰ ਇਹਨੂੰ ਵਿਦੇਸ਼ੀ ਸਭਿਆਚਾਰ ਦੇ ਟਾਕਰੇ 'ਤੇ ਉਚਤਮ ਤੇ ਅੱਗੇ ਵਧੂ ਜਮਾਤਾਂ ਦੇ ਪ੍ਰਤੀਨਿਧ ਵਜੋਂ ਪੇਸ਼ ਕੀਤਾ ਜਾਵੇ। ਜਾਗੀਰਦਾਰੀ ਦੇ ਟਾਕਰੇ 'ਤੇ ਅੱਗੇ ਵਧੂ ਜਮਾਤ ਸਰਮਾਏਦਾਰੀ ਹੈ। ਪਰੰਤੂ ਪੰਜਾਬ ਵਿਚ ਇਹ ਜਮਾਤ ਬੀਜ ਰੂਪ ਵਿਚ ਵਿਉਪਾਰੀ ਤਬਕੇ ਦੇ ਰੂਪ ਵਿਚ ਹੋਂਦ ਵਿਚ ਸੀ। ਇਹ ਤਬਕਾ ਨਿਰਬਲ ਸੀ, ਇਸ ਲਈ ਜ਼ਰੂਰੀ ਸੀ ਕਿ ਇਹ ਆਪਣੇ ਪੱਖ

ਵਿਚ ਜਾਇਦਾਦ ਹੀਣ ਤੇ ਹੋਰ ਕਿਰਤੀ ਸ਼ਕਤੀਆਂ ਨੂੰ 'ਬਰਾਬਰਤਾ' ਦੇ ਨਾਅਰੇ ਹੇਠ ਆਪਣੇ ਦੁਆਲੇ ਇਕੱਠਾ ਕਰਦੀ। ਬੇਸ਼ਕ ਇਹ ਬਰਾਬਰਤਾ ਕੇਵਲ ਧਾਰਮਿਕ ਦਾਇਰੇ ਤਕ ਸੀਮਿਤ ਰਹੀ ਅਤੇ ਆਰਥਿਕ ਤੇ ਸਮਾਜਕ ਵਲਗਣਾਂ ਨਾ ਉਲੰਘ ਸਕੀ। ਪਰ ਫਿਰ ਵੀ ਇਹਨੇ ਜਨ-ਸਮੂਹ ਦੇ ਇਕ ਵੱਡੇ ਹਿੱਸੇ ਨੂੰ ਆਪਣੇ ਵੱਲ ਖਿਚਿਆ। ਇਸੇ ਜਨ ਸਮੂੰਹ ਦੇ ਆਸਰੇ ਅੱਗੇ ਜਾ ਕੇ ਇਸ ਲਹਿਰ ਨੇ ਅਸਫਲ ਬਗਾਵਤ ਦਾ ਰੂਪ ਧਾਰਿਆ। ਇਸ ਤਰ੍ਹਾਂ ਆਪਣੇ ਸਭਿਆਚਾਰ ਦੀ ਰਾਖੀ ਤੇ ਕੁਝ ਹੱਦ ਤਕ ਵਖਰੀ ਹੋਂਦ ਤਾਂ ਕਾਇਮ ਰਖ ਸਕੀ ਪਰ ਇਕ ਸਫਲ ਇਨਕਲਾਬ ਦਾ ਰੂਪ ਨਾ ਧਾਰ ਸਕੀ ਕਿਉਂਕਿ ਉਸ ਸਮੇਂ ਦੇ ਚਲੰਤ ਰਾਜਸੀ ਤੇ ਸਮਾਜਕ (ਜਾਗੀਰਦਾਰੀ) ਪ੍ਰਬੰਧ ਦੇ ਢਹਿਣ ਤੇ ਨਵੀਂ ਜਮਾਤ (ਸਰਮਾਏਦਾਰੀ) ਦੀ ਕਾਇਮੀ ਲਈ ਪਦਾਰਥਕ ਹਾਲਤ ਵਿਦੇਸ਼ੀ ਗਲਬੇ ਕਾਰਨ ਪੈਦਾ ਨਹੀਂ ਹੋ ਸਕੇ ਸਨ। ਇਸ ਤਰ੍ਹਾਂ ਸਿੱਖ ਸਭਿਆਚਾਰ ਜਿਥੇ ਕੁਝ ਹੱਦ ਤਕ ਅੱਗੇ ਵਧੂ ਜਮਾਤ ਦਾ ਪ੍ਰਤੀਨਿਧ ਸੀ ਉਥੇ ਇਹ ਜੇਤੂ ਜਮਾਤ ਦਾ ਸਭਿਆਚਾਰ ਬਣ ਕੇ ਆਪਣਾ ਸਿੱਕਾ ਨਾ ਜਮਾ ਸਕਿਆ। ਮਹਾਰਾਜਾ ਰਣਜੀਤ ਸਿੰਘ ਦੇ ਰਾਜ ਸਮੇਂ ਅਸੀਂ ਵੇਖਦੇ ਹਾਂ ਕਿ ਇਹ ਜਿਥੇ ਰੂਪ ਪੱਖੋਂ ਕੁਝ ਪਸਰਿਆਂ ਉਥੇ ਤੱਤ ਰੂਪ ਵਿਚ ਨਿਘਾਰ ਵਲ ਗਿਆ। ਸਿੱਖ ਸਭਿਆਚਾਰ ਨੂੰ ਮੁਖ ਤੌਰ 'ਤੇ ਤਿੰਨ ਸ਼ਬਦਾਂ ਰਾਹੀਂ ਬਿਆਨ ਕੀਤਾ ਜਾ ਸਕਦਾ ਹੈ। ਭਾਵ ਇਹਦੇ ਤਿੰਨ ਲਛਣ ਸਾਦਗੀ, ਸਹਿਰਦਤਾ ਤੇ ਗੰਭੀਰਤਾ (Simplicity, Sincerity and Seriousness) ਮੁਖੀ ਹਨ। ਪਰੰਤੂ ਇਹ ਤਿੰਨੇ ਹੀ ਉਸ ਸਮੇਂ ਦੇ ਪ੍ਰਚਲਿਤ ਜਗੀਰਦਾਰੀ ਸਭਿਆਚਾਰ ਨਾਲ ਸਿੱਧੇ ਮੱਥੇ ਟਕਰਦੇ ਸਨ ਜਿਸ ਵਿਚ ਠਾਠ ਬਾਠ, ਬੇਈਮਾਨੀ ਤੇ ਹੋਛਾਪਣ ਪ੍ਰਧਾਨ ਸੀ। ਇਸ ਤਰ੍ਹਾਂ ਸਿੱਖ ਸਭਿਆਚਾਰ ਹਾਕਮ ਜਮਾਤ ਦੇ ਟਾਕਰੇ 'ਤੇ ਮਹਿਕੂਮਾਂ ਦਾ ਸਭਿਆਚਾਰ ਸੀ ਜੋ ਆਪਣੀ ਅੱਡਰੀ ਹੋਂਦ ਕਾਇਮ ਵੀ ਰਖਣਾ ਚਾਹੁੰਦਾ ਸੀ ਤੇ ਆਪਣੀ ਸਰਦਾਰੀ ਸਥਾਪਿਤ ਵੀ ਕਰਨਾ ਚਾਹੁੰਦਾ ਸੀ। ਪਰੰਤੂ ਇਤਿਹਾਸਕ ਪਰਿਸਥਿਤੀਆਂ ਹਾਲੇ ਅਨੁਕੂਲ ਨਾ ਹੋਣ ਕਾਰਨ ਇਹਨੇ ਕਦੇ ਵੀ ਹਮਲਾਆਵਰ (Aggressive) ਰੂਪ ਧਾਰਨ ਨਹੀਂ ਕੀਤਾ ਬਲਕਿ ਬਚਾਉ ਦੇ ਦਾਅਪੇਚ (Defensive Tactics) ਵਰਤਦਾ ਰਿਹਾ ਹੈ। ਜਦੋਂ ਕਦੇ ਸਿੱਖ ਕਲਚਰ ਦੇ ਕਿਸੇ ਅੰਗ ਨੇ ਉਭਰਵਾਂ ਰੂਪ ਧਾਰਨ ਕੀਤਾ ਤਾਂ ਹਾਕਮ ਜਮਾਤ ਨੇ ਇਹਨੂੰ ਜਬਰ ਨਾਲ ਦਬਾਉਣ ਲਈ ਕਦਮ ਪੁੱਟੇ। ਗੁਰੂ ਅਰਜਨ ਦੇਵ ਤੇ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ ਇਸੇ ਗੱਲ ਦਾ ਪ੍ਰਮਾਣ ਹੈ। ਗੁਰੂ ਅਰਜਨ ਦੇਵ ਜੀ ਨੇ ਆਦਿ ਗ੍ਰੰਥ ਦਾ ਸੰਪਾਦਨ ਕਰਕੇ ਇਸ ਕਲਚਰ ਨੂੰ ਸਿਧਾਂਤਕ ਆਧਾਰ ਦਿੱਤਾ ਤੇ ਨਾਲ ਹੀ ਧਾਰਮਿਕ ਹੱਦ ਉਲੰਘ ਕੇ ਰਾਜਸੀ ਖੇਤਰ ਵਿਚ ਪੈਰ ਧਰਿਆ, ਇਕ ਬਾਗੀ (ਖੁਸਰੋ) ਨੂੰ ਪਨਾਹ ਦਿੱਤੀ ਤੇ ਸਹਾਇਤਾ ਕੀਤੀ। ਗੁਰੂ ਤੇਗ ਬਹਾਦਰ ਜੀ ਨੇ ਇਸ ਕਲਚਰ ਦੀ ਰਾਖੀ ਲਈ ਆਵਾਜ਼ ਉਚੀ ਕੀਤੀ ਤੇ ਉਹਨਾਂ ਨੂੰ ਬਲਿਦਾਨ ਦੇਣਾ ਪਿਆ। ਪਿਛੋਂ ਵੀ ਸਿੱਖਾਂ ਨੂੰ ਇਸ ਕਲਚਰ ਦੀ ਰਾਖੀ ਲਈ ਭਾਰੀ ਕੀਮਤ ਦੇਣੀ ਪਈ। ਸਿੱਖਾਂ ਨੇ ਕਲਚਰ ਦੀ ਰਾਖੀ ਲਈ ਕੁਰਬਾਨੀਆਂ ਦੇਣ ਦੀ (ਬਾਹਰੀ ਰੂਪ ਦੀ ਰਾਖੀ ਲਈ ਖੋਪੜੀ ਲੁਹਾਈ, ਸਿਰਾਂ ਦਾ ਮੁੱਲ ਅੱਸੀ ਅੱਸੀ ਰੁਪਏ ਪੁਆਇਆ, ਇਕ ਨਵੀਂ ਪਿਰਤ ਪਾਈ ਜਿਸਦੀ ਮਸਾਲ ਸੰਸਾਰ ਇਤਿਹਾਸ ਵਿਚ ਘੱਟ ਹੀ ਮਿਲਦੀ ਹੈ।

ਭਾਰਤ ਦੀ ਕੌਮੀ ਲਹਿਰ ਨੇ ਜੋ ਰੂਪ ਪਿਛੋਂ ਗਾਂਧੀ ਜੀ ਦੀ ਅਗਵਾਈ ਵਿਚ ਧਾਰਨ ਕੀਤਾ ਉਹਨੇ ਅਚੇਤ ਜਾਂ ਸੁਚੇਤ ਤੌਰ 'ਤੇ ਸਿੱਖ ਸਭਿਆਚਾਰ ਦੇ ਮੁੱਖੀ ਲੱਛਣਾਂ ਨੂੰ ਗ੍ਰਹਿਣ ਕੀਤਾ ਤੇ ਸਾਮਰਾਜ ਨਾਲ ਟੱਕਰ ਵਿਚ ਹਥਿਆਰ ਬਣਾਇਆ। ਇਸ ਤਰ੍ਹਾਂ ਸਿੱਖ ਸਭਿਆਚਾਰ ਸਮੁੱਚੇ ਕੌਮੀ ਸਭਿਆਚਾਰ ਦਾ ਇਕ ਅਹਿਮ ਅੰਗ ਹੋ ਨਿਬੜਦਾ ਹੈ। ਬੇਸ਼ਕ ਸਿੱਖ ਵਿਦਵਾਨ ਇਸਦੇ ਇਸ ਪੱਖ ਤੋਂ ਅਣਜਾਣ ਤੇ ਮੁਨਕਰ ਹਨ। ਇਸ ਤਰ੍ਹਾਂ ਸੀਮਿਤ ਦਾਇਰੇ ਵਿਚ ਇਕ ਮਹਿਕੂਸ ਕੌਮ ਦਾ ਸਭਿਆਚਾਰ ਕੌਮੀ ਆਧਾਰ 'ਤੇ ਨਵੀਂ ਜਮਾਤ (ਕੌਮੀ ਸਰਮਾਇਆਦਾਰੀ) ਦੇ ਹੱਥ ਵਿਚ ਇਕ ਜੇਤੂ ਹਥਿਆਰ ਹੋ ਨਿਬੜਿਆ।

ਅੱਜ ਸਮੁੱਚੇ ਸਿੱਖ ਕਲਚਰ ਦੇ ਇਕ ਅੰਗ ਜ਼ੁਲਮ ਦੇ ਟਾਕਰੇ ਲਈ ਚੱਕੀ ਤਲਵਾਰ ਨੂੰ ਸਮੁਚੇ ਸਿੱਖ ਕਲਚਰ ਤੋਂ ਨਿਖੇੜ ਕੇ ਭਾਰੂ ਸਾਬਤ ਕਰਨ ਦੇ ਯਤਨ ਕੀਤੇ ਜਾ ਰਹੇ ਹਨ। ਅਤੇ ਰਖਿਆ ਲਈ ਵਰਤੇ ਦਾਅਪੇਚਾਂ ਨੂੰ 'ਇਨਕਲਾਬੀ ਯੁਧਨੀਤੀ' Revolutionary Strategy) ਵਜੋਂ ਪੇਸ਼ ਕੀਤਾ ਜਾ ਰਿਹਾ ਹੈ। ਇਸ ਨੂੰ ਅੱਜੋਕੀ ਇਨਕਲਾਬੀ ਕਿਰਤੀ ਲਹਿਰ ਦੇ ਪ੍ਰੇਰਨਾ ਸ੍ਰੋਤ ਵਜੋਂ ਵਰਤਣ ਦੀ ਗੱਲ ਕੀਤੀ ਜਾ ਰਹੀ ਹੈ। ਇਹ ਕੁਝ ਕੌਮੀ ਤੇ ਸਾਮਰਾਜ ਵਿਰੋਧੀ ਲਹਿਰ ਵਿਚ ਕੁਝ ਹੱਦ ਤੱਕ ਸੰਭਵ ਹੋ ਸਕਦਾ ਹੈ ਪਰ ਕਿਰਤੀ ਲਹਿਰ ਦੇ ਜਮਾਤੀ ਦਵੰਦ ਵਿਚ ਇਹ ਹਥਿਆਰ ਵਰਤਣਾ ਨਾ ਤਾਂ ਉਚਿਤ ਹੈ ਨਾ ਹੀ ਅਜੋਕੀਆਂ ਪਰਿਸਥਿਤੀਆਂ ਅਨੁਸਾਰ ਸੰਭਵ ਹੈ। ਕਿਉਂਕਿ ਇਹ ਕਿਰਤੀ ਲਹਿਰ ਦਾ ਫਲਸਫਾ ਤੇ ਸਭਿਆਚਾਰ ਨਹੀਂ ਸੀ ਬਲਕਿ ਕਿਸੇ ਸਮੇਂ ਦੀ ਵਿਉਪਾਰੀ ਜਮਾਤ ਦਾ ਫਲਸਫਾ ਸੀ ਜੋ ਹੁਣ ਸਮਾਂ ਵਿਹਾ ਚੁਕੀ ਹੈ।

ਸਿੱਖ ਸਭਿਆਚਾਰ ਤੇ ਫਲਸਫੇ ਨੂੰ ਨਵੇਂ ਅਰਥ ਦੇਣ ਤੇ ਇਸ ਨੂੰ ਵਿਗਿਆਨ ਦਾ ਹਾਣੀ ਬਣਾਉਣ ਤੇ ਕਿਰਤੀ ਜਨਤਾ ਦੇ ਸਭਿਆਚਾਰ ਤੇ ਫ਼ਲਸਫੇ ਦੀ ਥਾਂ ਪੇਸ਼ ਕਰਨ ਦੇ ਸਾਰੇ ਯਤਨ ਕੇਵਲ 'ਪੁਨਰਸੁਰਜੀਤੀ' ਦੇ ਯਤਨ ਹੀ ਸਾਬਤ ਹੋਣਗੇ, ਇਸ ਤੋਂ ਬਿਨਾਂ ਕੁਝ ਨਹੀਂ। ਕਿਉਂਕਿ ਦੂਜੇ ਫ਼ਲਸਫਿਆਂ ਤੇ ਸਭਿਆਚਾਰਾਂ ਦੀ 'ਪੁਨਰ ਸੁਰਜੀਤੀ' ਦੇ ਕੀਤੇ ਸਮੇਂ ਸਮੇਂ ਯਤਨ ਕੇਵਲ ਠੁੰਮਣੇ ਹੀ ਸਾਬਤ ਹੋਏ ਹਨ ਥੰਮ੍ਹ ਨਹੀਂ। ਇਸ ਲਈ ਅਜੋਕੇ ਯਤਨਾਂ ਦਾ ਵੀ ਇਹੋ ਹਸ਼ਰ ਹੋਵੇਗਾ। ਕਿਉਂਕਿ ਇਹ ਯਤਨ ਸਿੱਖ ਫਲਸਫੇ ਤੇ ਸਭਿਆ-ਚਾਰ ਨੂੰ ਕਿਰਤੀ ਜਨਤਾ ਦੇ ਵਿਗਿਆਨਕ ਸਭਿਆਚਾਰ ਤੇ ਫਲਸਫੇ ਦਾ ਹਾਣੀ ਨਹੀਂ ਬਣਾ ਸਕਣਗੇ।

oo

[ ਘੋਲੀਆਂ ਕਲਾਂ, ਜ਼ਿਲਾ ਫਰੀਦਕੋਟ ]

ਸ਼ੰਕਰ ਜੋਸ਼ੀਲਾ

## ਦੋ ਕਵਿਤਾਵਾਂ

**1. ਸੰਸਕਾਰ**

ਮੈਂ ਜੀਵਨ ਦੀ ਝੋਲੀ ਵਿਚੋਂ,
ਭਰ ਭਰ ਮੁੱਠਾਂ ਡੋਲ੍ਹੀ ਜਾਵਾਂ ।
ਦੋਸ਼ੀ ਮਨ ਦੀਆਂ ਕੂੰਜਾਂ ਨੂੰ ਮੈਂ,
ਪਰਿਸਥਿਤੀਆਂ ਦਾ ਚੋਗਾ ਪਾਵਾਂ ।
ਮੇਰੀ ਮੈਂ ਨੂੰ ਚੇਤਨਤਾ ਤਾਂ,
ਹਰ ਸਰਘੀ ਸੂਲੀ 'ਤੇ ਟੰਗੇ ।
ਇਸ ਚੇਤਨਾ ਤੋਂ ਡਰਦਾ ਹੀ,
ਮੈਂ ਨੇਰ੍ਹੇ ਦਾ ਨਾਮ ਧਿਆਵਾਂ ।
ਬੜੀ ਪੁਰਾਣੀ ਗੱਲ ਹੈ ਇਹ ਤਾਂ,
ਜਦ ਮੈਂ ਜੀ ਭਰ ਕੇ ਹੱਸਦਾ ਸਾਂ ।
ਅੱਜ ਵਾਧੂ ਰਸਮਾਂ ਹੀ ਕਰਦਾ,
ਮੈਂ ਦੁੱਧ ਚਿੱਟੇ ਦੰਦ ਵਿਖਾਵਾਂ ।
ਅਜ ਮੈਂ ਜਾਣ ਬੁਝ ਮੂਰਖ ਹਾਂ,
ਤੇ ਆਖਾਂ ਕੁਛ ਕਹਿਣ ਨਾ ਜਾਣਾ ।
ਦਾਨੇ ਦਾਨੇ ਪੋਜ਼ਾਂ ਦੀ ਮੈਂ,
ਮੂੰਹ ਦੇ ਉਤੇ ਪਾਣ ਚੜ੍ਹਾਵਾਂ ।
ਸਪੁਤਨਿਕ ਦਾ ਹਾਂ ਕੈਦੀ ਸੋਚਾਂ,
ਮਹਾਂ ਖ਼ੁਲਾ ਨੂੰ ਜੰਦੇ ਮਾਰਾਂ ।
ਨਵੇਂ ਅਨੋਖੇ ਘੜਾਂ ਬਹਾਨੇ,
ਤਰਕ ਨਿਆਏ ਨੂੰ ਝੁਠਲਾਵਾਂ ।
ਆਪਣੇ ਸਭ ਗੁਨਾਹਾਂ ਦਾ ਅਜ,
ਮੈਨੂੰ ਲੋਕਾਂ ਤੋਂ ਨਹੀਂ ਡਰ ਹੈ ।
ਆਪਣੀ ਧੜ ਤੋਂ ਆਪਣੇ ਸਿਰ ਨੂੰ,
ਦੱਸੋ ਕੀਕਰ ਅੱਜ ਉਡਾਵਾਂ । 

oo

**2. ਅਨੋਖੀ ਭਟਕਣ**

ਉਹ ਇਸ ਸ਼ਹਿਰ ਦੇ ਜੰਗਲ ਦੇ ਵਿਚ
ਭਟਕ ਰਿਹਾ ਹੈ ।
ਵਿਚ ਵਿਚਾਲੇ ਦਾ ਦਾਨਾਪਣ
ਹੁਣ ਨਾ ਉਹਦਾ ਜੀ ਪਰਚਾਵੇ
ਅੱਜ ਉਹ ਕਿਸੇ ਹਨੇਰੀ ਨੁਕਰੇ
ਆਪਣੀ ਹੋਂਦ ਭੁਲਾਣੀ ਚਾਹਵੇ

ਸੋਚੇ ਕਿਤੇ ਅਭੋਲ ਕੁੜੀ ਦੀਆਂ
ਜ਼ੁਲਫਾਂ ਦਾ ਨੇਰ੍ਹਾ ਹੋ ਜਾਵੇ
ਸੋਚ ਉਹਦੀ ਵਿਚ ਸੂਰਜ ਵਸਦਾ
ਐਪਰ 'ਨੇਰ੍ਹਾ ਨਜ਼ਰ ਨਾ ਆਵੇ
ਉਹ ਚਾਹਵੇ ਮਾਸੂਮ ਬਚਪਨਾ
ਮੁੜ ਉਹਦਾ ਸਾਥੀ ਹੋ ਜਾਵੇ
ਨਾ ਨਾਨਕ ਦੇ ਮੁੱਖ ਦੀ ਤ੍ਰਿਪਤੀ
ਉਹਦੇ ਚਿਹਰੇ 'ਤੇ ਮੁਸਕਾਵੇ
ਵਿਚ ਵਿਚਾਲੇ ਦੀ ਰੋਚਿਕਤਾ
ਹੁਣ ਨਾ ਉਹਦਾ ਜੀ ਬਹਿਲਾਵੇ
ਨਿਰੀ ਸਮਾਜੀ ਟੁੱਟ ਭੱਜ ਅੰਦਰ
ਦੱਸੋ ਉਹ ਕਿਧਰ ਨੂੰ ਜਾਵੇ ।
ਅੱਜ ਉਹ ਸੋਚੇ ਤਪਦੀ ਜੇਠ ਹਾੜ੍ਹ ਦੀ ਰੁੱਤੇ
ਬਰਫ਼ ਕਦੇ ਵੀ ਪੈ ਨਹੀਂ ਸਕਦੀ
ਪਤਾ ਨਹੀਂ ਕਿੰਝ ਵਿਚ ਵਿਚਾਲੇ
ਲੋਕੀਂ ਉਮਰ ਬਿਤਾ ਜਾਂਦੇ ਨੇ
ਠੰਡੇ ਯਖ ਸਿਆਲਾਂ ਅੰਦਰ
ਤਪਦੀ ਲੋ ਤਾਂ ਰਹਿ ਨਹੀਂ ਸਕਦੀ
ਉਹ ਘੁਗ ਵਸਦੇ ਸ਼ਹਿਰ ਦੇ ਵਿਚ ਵੀ
'ਕੱਲਾ ਕਾਰਾ ਭਟਕ ਰਿਹਾ ਹੈ
ਜੀਕਰ ਪਾਣੀ ਹੋਂਦ ਗੁਆ ਕੇ
ਵਿਚ ਹਵਾ ਦੇ ਲਟਕ ਰਿਹਾ ਹੈ
ਬੀਬੀ ਦਾਹੜੀ ਵਾਲਾ ਚਿਹਰਾ
ਉਹ ਚਿਹਰੇ 'ਤੇ ਪਾ ਨਹੀਂ ਸਕਦਾ
ਨਰਕ ਸੁਰਗ ਦੇ ਲਾਰੇ ਅੰਦਰ
ਮੰਦਰੀਂ ਟੱਲ ਖੜਕਾ ਨਹੀਂ ਸਕਦਾ
ਉਹ ਹੂਰਾਂ ਦੇ ਲਾਲਚ ਵਿਚ ਵੀ
ਕਾਲਾ ਚੋਲਾ ਪਾ ਨਹੀਂ ਸਕਦਾ
ਉਹ ਉਸ ਮੰਜ਼ਲ ਪਹੁੰਚ ਗਿਆ ਹੈ
ਜਿਥੋਂ ਪਿਛੇ ਆ ਨਹੀਂ ਸਕਦਾ
ਕੂੜ ਨੇਰ੍ਹ ਦੀ ਰੌਚਿਕਤਾ ਵਿਚ
ਉਹ ਹੁਣ ਜੀ ਬਹਿਲਾ ਨਹੀਂ ਸਕਦਾ
ਉਹ ਇਸ ਸ਼ਹਿਰ ਦੇ ਜੰਗਲ ਦੇ ਵਿਚ ਭਟਕ ਰਿਹਾ ਹੈ ।

[234, ਪੋਰਟਲੈਂਡ ਸਟਰੀਟ, ਡਰਬੀ, ਯੂ. ਕੇ.]

ਅਜਮੇਰ ਸਿੰਘ ਔਲਖ

# ਮਾਰਕਸਵਾਦ ਅਤੇ ਰੂਹਾਨੀਅਤ

ਪਿਛਲੇ ਪੰਦਰਾਂ ਕੁ ਸਾਲਾਂ ਤੋਂ ਮੇਰਾ ਲਗਾਉ ਮਾਰਕਸਵਾਦੀ ਦਰਸ਼ਨ ਨਾਲ ਰਿਹਾ ਹੈ ਮੈਨੂੰ ਇੰਵ ਜਾਪਿਆ ਹੈ ਜਿਵੇਂ ਸਾਡੇ ਪੰਜਾਬੀ ਮਾਰਕਸਵਾਦੀਆਂ ਨੇ ਮਾਰਕਸਵਾਦ ਨੂੰ ਬੜੇ ਸੁੰਗੜਵੇਂ ਤੇ ਸੀਮਤ ਰੂਪ ਵਿਚ ਪੇਸ਼ ਕੀਤਾ ਹੈ। ਇਸ ਦਾ ਪ੍ਰਗਟਾਉ ਭਾਵੇਂ ਨਿਰੋਲ ਵਿਚਾਰ ਧਾਰਕ ਸ਼ਕਲ ਵਿਚ ਹੋਇਆ ਤੇ ਭਾਵੇਂ ਸਾਹਿੱਤਕ-ਸਿਰਜਣਾ ਦੇ ਅਮਲ ਵਿਚ, ਮੋਟੇ ਤੌਰ 'ਤੇ ਇਸ ਨੂੰ ਬੁਰਜੂਆ ਦਾਇਰਿਆਂ ਵਿਚ ਰਹਿ ਕੇ ਹੀ ਪ੍ਰਗਟਾਇਆ ਗਿਆ। ਮਾਰਕਸਵਾਦ ਜ਼ਿੰਦਗੀ, ਸਮੁੱਚੇ ਜੀਵਨ ਲਈ ਇਕ ਮਹਾਂ-ਨਜ਼ਰੀਆ ਬਣ ਕੇ ਸਾਹਮਣੇ ਨਾ ਆ ਸਕਿਆ। ਜੇ ਗੱਲ ਸਾਹਿਤ ਤੇ ਸਭਿਆਚਾਰ ਤੱਕ ਹੀ ਸੀਮਿਤ ਕਰ ਕੇ ਦੇਖੀਏ ਤਾਂ ਅੱਜ ਦੇ ਪਾਠਕ ਦੀਆਂ ਨਜ਼ਰਾਂ ਵਿਚ ਮਾਰਕਸਵਾਦੀ ਇਕ ਅਜਿਹਾ ਵਿਅਕਤੀ ਹੈ ਜੋ ਸਿਰਫ ਢਿੱਡ ਦੀਆਂ ਗੱਲਾਂ ਹੀ ਕਰਦਾ ਹੈ, ਰੂਹ ਦੀਆਂ ਨਹੀਂ। ਰੂਹਾਨੀ ਮਸਲਿਆਂ ਨਾਲ ਜਿਵੇਂ ਉਸਦਾ ਦੂਰ ਨੇੜੇ ਦਾ ਵੀ ਕੋਈ ਰਿਸ਼ਤਾ ਨਾ ਹੋਵੇ। ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਜਿਵੇਂ, ਉਸ ਦੇ ਨਹੀਂ, ਅਧਿਆਤਮਵਾਦੀਆਂ ਦੇ ਨਜਿੱਠਣ ਦੇ ਮਸਲੇ ਹੋਣ। (ਇਸ ਦਾ ਕਾਰਨ ਸ਼ਾਇਦ ਇਹ ਹੋਵੇ ਕਿ ਸੰਸਾਰ ਪੱਧਰ 'ਤੇ ਮਾਰਕਸਵਾਦ ਉਤੇ ਆਰਥਕਤਾਵਾਦ ਦਾ ਗੁਲੇਫ਼ ਚੜ੍ਹਾਉਣ ਦੀਆਂ ਕੋਸ਼ਿਸ਼ਾਂ ਹੋ ਰਹੀਆਂ ਹਨ, ਪਰ ਇਥੇ ਇਸ ਦੇ ਵਿਸਤਾਰ ਵਿਚ ਜਾ ਕੇ ਅਸੀਂ ਅਸਲੀ ਨੁਕਤੇ ਤੋਂ ਦੂਰ ਚਲੇ ਜਾਵਾਂਗੇ।)

ਪਰ ਕੀ ਮਾਰਕਸਵਾਦ ਐਨਾ ਹੀ ਗਿਆ-ਗੁਜ਼ਰਿਆ ਸਿਧਾਂਤ ਹੈ ਜੋ ਮਨੁੱਖ ਦੇ ਬੁਨਿਆਦੀ ਮਸਲੇ ਰੂਹਾਨੀਅਤ ਨਾਲ ਇੱਟ ਕੁੱਤੇ ਵਾਲਾ ਵੈਰ ਰਖਦਾ ਹੈ ? ਨਹੀਂ ਅਜਿਹੀ ਕੋਈ ਗੱਲ ਨਹੀਂ। ਇਸਦੇ ਐਨ ਉਲਟ ਮਾਰਕਸਵਾਦ ਹੀ ਇਕ ਅਜਿਹਾ ਸੰਸਾਰਕ ਦ੍ਰਿਸ਼ਟੀਕੋਣ ਹੈ ਜੋ ਮਨੁੱਖ ਦੇ ਰੂਹ ਦੇ ਮਸਲਿਆਂ ਨੂੰ ਹੀ ਆਪਣੇ ਅਧਿਐਨ ਅਤੇ ਅਮਲ ਦਾ ਵਿਸ਼ਾ ਬਣਾਉਂਦਾ ਹੈ।

ਰੂਹਾਨੀਅਤ ਹੈ ਕੀ ? ਮਨੁੱਖ ਦੀ ਮਨੁੱਖਤਾ ਉਸਦੀ ਆਜ਼ਾਦੀ, ਉਸਦੀ ਸੰਪੂਰਨਤਾ ! ਮਨੁੱਖ ਦੇ ਸਮੁੱਚੇ ਘੋਲਾਂ ਦਾ ਇਤਿਹਾਸ ਰੂਹਾਨੀਅਤ ਦੀ ਪ੍ਰਾਪਤੀ ਦੀ ਤਾਂਘ ਦਾ ਇਤਿਹਾਸ ਹੈ। ਸਹੀ ਅਰਥਾਂ ਵਿਚ ਮਨੁੱਖ ਮਨੁੱਖ ਬਣ ਕੇ ਕਿਵੇਂ ਜੀ ਸਕਦਾ ਹੈ ਇਹ ਉਸਦਾ ਬੁਨਿਆਦੀ ਮਸਲਾ ਹੈ, ਜਿਸਨੂੰ ਉਹ ਹੱਲ ਕਰਨ ਵਿਚ ਲੱਗਿਆ ਹੋਇਆ ਹੈ। ਤਾਂ ਫਿਰ 'ਮਨੁੱਖ ਦੇ ਮਨੁੱਖ ਬਣ ਕੇ ਜਿਉਣ', ਉਸ ਦੀ ਆਜ਼ਾਦੀ ਜਾਂ ਉਸ ਦੀ ਮਨੁਖਤਾ ਤੋਂ ਕੀ ਭਾਵ ਹੈ ? ਇਸਦਾ ਭਾਵ ਇਹ ਹੈ ਕਿ ਮਨੁੱਖ ਅਜਿਹਾ ਰੂਹਾਨੀ ਜੀਵਨ ਜੀਅ ਸਕੇ ਜਿਥੇ ਉਸ ਦੀ ਰੂਹ ਹਰ ਤਰ੍ਹਾਂ ਦੇ ਵਿਸ਼ੇ-ਵਿਕਾਰਾਂ ਤੋਂ ਮੁਕਤ ਹੋ ਕੇ ਪਿਆਰ ਦਾ, ਸਾਂਝ ਦਾ, ਸਵੈ-ਪੂਰਣਤਾ ਦਾ ਜੀਵਨ ਜੀਅ ਸਕੇ। ਉਸ ਦੀ ਰੂਹਾਨੀ ਬਣਤਰ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ (ਹਉਮੈਂ)

ਭਾਵ ਮਨੁੱਖੀ ਰੂਹ ਨੂੰ ਵਿਗਾੜਨ ਵਾਲੀ ਬਦੀ ਤੋਂ ਆਜ਼ਾਦ ਹੋਵੇ। ਜਦੋਂ ਮਨੁੱਖ ਅੰਦਰ ਇਹ ਵਿਕਾਰ ਹਨ, ਉਹ ਸੁੱਖ, ਆਨੰਦ ਅਤੇ ਆਜ਼ਾਦੀ ਦਾ ਜੀਵਨ ਨਹੀਂ ਜੀਅ ਸਕਦਾ। ਉਸ ਅੰਦਰ ਰੂਹ ਨਹੀਂ ਭਰ ਸਕਦੀ। ਜੀਵਨ-ਚੰਗਿਆੜੀ ਤੋਂ ਕੋਰਾ ਅਜਿਹਾ ਮਨੁੱਖ ਜਾਂ ਮੁਰਦਾ ਹੋ ਸਕਦਾ ਹੈ ਜਾਂ ਮੁਰਦਾਰ ਖਾਣ ਵਾਲੀ ਡੈਣ।

ਤਾਂ ਫਿਰ ਮਾਰਕਸਵਾਦ ਇਸ ਗੱਲ ਨੂੰ ਕਿਵੇਂ ਲੈਂਦਾ ਅਤੇ ਨਜਿੱਠਦਾ ਹੈ? ਅਧਿਆਤਮਵਾਦ ਜਾਂ ਬੁਰਜੁਆ ਦ੍ਰਿਸ਼ਟੀਕੋਣ ਵਾਂਗ ਉਹ ਇਸਨੂੰ ਇਸ ਤਰ੍ਹਾਂ ਨਹੀਂ ਪੇਸ਼ ਕਰਦਾ ਕਿ ਮਨੁੱਖ ਅਪਣੀ ਬਣਤਰ ਸਦਕਾ ਹੀ ਇਨ੍ਹਾਂ ਵਿਕਾਰਾਂ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿ) ਦਾ ਧਾਰਨੀ ਹੈ, ਉਹ ਆਪਣੇ ਸੁਭਾਉ ਸਦਕਾ ਹੀ ਪਸ਼ੂ ਹੈ। ਨਾ ਹੀ ਉਹ ਇਨ੍ਹਾਂ ਨੂੰ ਕਿਸੇ ਦੈਵੀ ਸ਼ਕਤੀ ਰੱਬ ਜਾਂ ਸ਼ੈਤਾਨ ਦੀ ਦਿੱਤੀ ਹੋਈ ਸ਼ੈ ਸਮਝਦਾ ਹੈ। ਮਾਰਕਸ-ਵਾਦ ਰੂਹ ਨਾਲ ਸੰਬੰਧਿਤ ਕਿਸੇ ਵੀ ਮਸਲੇ ਨੂੰ ਬਾਹਰੀਆਂ ਸਥਿਤੀਆਂ (ਸਮਾਜ) ਨਾਲੋਂ ਤੋੜ ਕੇ ਨਹੀਂ ਦੇਖਦਾ। ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਆਦਿ ਬਦੀਆਂ ਸਾਡੇ ਉਸਾਰ ਦਾ ਹਿੱਸਾ ਹਨ ਅਤੇ ਇਨ੍ਹਾਂ ਨੂੰ ਪੈਦਾ ਕਰਨ ਵਾਲਾ ਸਾਡਾ ਕਾਬਜ਼ ਨਿਜ਼ਾਮ ਹੈ। ਇਹ ਸਮਾਜਕ ਪੈਦਾਵਾਰ ਹਨ। ਇਤਿਹਾਸਕ ਉਸਾਰੀ ਦੇ ਕਾਨੂੰਨ ਅਧੀਨ ਇਹ ਬਦੀਆਂ ਮਨੁੱਖ ਅੰਦਰ ਪੈਦਾ ਹੋਈਆਂ ਹਨ ਅਤੇ ਇਸੇ ਕਾਨੂੰਨ ਅਧੀਨ ਇਹ ਮਨੁੱਖ ਹਥੋਂ ਖਤਮ ਹੋਣੀਆਂ ਹਨ। ਇਹ ਨੀਂਹ ਅਤੇ ਉਸਾਰ ਦੇ ਦਵੰਦਾਤਮਕ ਰਿਸ਼ਤੇ ਦਾ ਮਸਲਾ ਹੈ। ਮਨੁੱਖ ਮਨੁੱਖ ਦੇ ਨਾਤੇ ਬਦ ਨਹੀਂ ਸਗੋਂ ਇਤਿਹਾਸਕ ਉਸਾਰੀ ਦੇ ਕਾਨੂੰਨ ਅਧੀਨ ਜਦੋਂ ਸਮਾਜ ਜਮਾਤੀ (ਗੁਲਾਮ ਯੁਗ) ਸ਼ਕਲ ਅਖ਼ਤਿਆਰ ਕਰ ਗਿਆ ਤਾਂ ਮਨੁੱਖ ਦੀ ਡੋਰ ਸਰਮਾਏ ਦੇ ਹੱਥ ਚਲੀ ਗਈ। ਸਮਾਜਕ-ਆਰਥਿਕ-ਨਿਜ਼ਾਮ ਸਰਮਾਏ ਦਾ ਬਣ ਗਿਆ ਜਿਸ ਸਦਕਾ ਮਨੁੱਖੀ ਰੂਹ ਅੰਦਰ ਪੈਸੇ ਦੀਆਂ ਕਦਰਾਂ ਕੀਮਤਾਂ ਪ੍ਰਵੇਸ਼ ਕਰ ਗਈਆਂ। ਇਸ ਤੋਂ ਮੁਕਤ ਹੋਣ ਲਈ ਉਸ ਲੜਾਈਆਂ ਵੀ ਲੜੀਆਂ ਪਰ ਹਰ ਅਗਲਾ ਨਿਜ਼ਾਮ ਫਿਰ ਸਰਮਾਏ ਵਾਲਾ ਹੋਣ ਕਰ ਕੇ ਉਹ ਮੁੜ ਪਹਿਲਾਂ ਵਾਲੀ ਜ਼ਿਲਤ ਦਾ ਸ਼ਿਕਾਰ ਰਿਹਾ।

ਬਹੁਤਾ ਦੂਰ ਨਾ ਜਾਓ, ਅੱਜ ਦੇ ਜਮਾਤੀ ਸਮਾਜ ਸਰਮਾਏਦਾਰੀ ਸਮਾਜ ਦੀ ਉਦਾਹਰਣ ਹੀ ਲੈ ਲਓ। ਇਸ ਵਿਚ ਮਨੁੱਖੀ ਬਣਤਰ ਕਿਹੋ ਜਿਹੀ ਹੈ? 'ਹਾਏ ਪੈਸਾ, ਹਾਏ ਪੈਸਾ, ਹਾਏ ਹੋਰ ਪੈਸਾ' ਪੁਕਾਰਣ ਵਾਲੀ! ਸਰਮਾਏ ਦੀ ਹਵਸ ਨੇ ਉਸ ਤੋਂ ਸਾਰੀਆਂ ਰੂਹਾਨੀ ਕਦਰਾਂ ਕੀਮਤਾਂ ਖੋਹ ਲਈਆਂ ਹਨ, ਉਸ ਨੂੰ ਹੈਵਾਨ ਬਣਾ ਦਿੱਤਾ ਹੈ। ਨਿਜੀ ਜਾਇਦਾਦ ਬਣਾਉਣ ਦੀ ਹਵਸ ਅਧੀਨ ਉਹ ਮਾਂ-ਪਿਉ, ਭੈਣ-ਭਰਾ, ਦੋਸਤ-ਮਿੱਤਰ, ਸਕੇ-ਸੰਬੰਧੀ ਕਿਸੇ ਨਾਲ ਵੀ ਦਗ਼ਾ ਕਮਾਉਂਦਾ ਹੈ, 'ਆਪਣਿਆਂ ਬਗਾਨਿਆਂ' ਦੇ ਖ਼ੂਨ ਕਰਦਾ ਹੈ; ਕੂੜ ਬੋਲਦਾ ਤੇ ਤੋਲਦਾ ਹੈ। ਕਿਉਂ? ਕਿਉਂਕਿ ਸਰਮਾਏਦਾਰੀ ਨਿਜ਼ਾਮ ਵਿਚ ਮਨੁੱਖ ਦੀ ਮਨੁੱਖਤਾ ਦਾ ਨਹੀਂ, ਸਗੋਂ ਉਸਦੇ 'ਪੈਸੇ' ਦਾ ਮੁੱਲ ਪੈਂਦਾ ਹੈ। ਰਿਸ਼ਤੇ ਇਨਸਾਨੀ ਨਹੀਂ, ਪੈਸੇ ਦੇ ਹਨ। ਅਜਿਹੀ ਮਨੁੱਖੀ-ਬਣਤਰ ਵਿਚ ਰੂਹਾਨੀਅਤ ਕਿਥੋਂ? ਇਹ ਤਾਂ ਲਹੂ-ਪੀਣੀ ਬਣਤਰ ਹੈ, ਵੱਡੀ ਮੱਛੀ ਛੋਟੀ ਨੂੰ ਖਾਣ ਵਾਲੀ ਬਣਤਰ!

ਹਰ ਨਿਜ਼ਾਮ ਆਪਣੀਆਂ ਸਦਾਚਾਰਕ ਕਦਰਾਂ-ਕੀਮਤਾਂ ਸਿਰਜਦਾ ਹੈ ਅਤੇ ਆਪਣੇ ਵਿਚਲੇ ਮਨੁੱਖਾਂ ਨੂੰ ਆਪਣੇ ਅਨੁਕੂਲ ਢਾਲ ਕੇ ਚਲਾਉਂਦਾ ਹੈ। ਅਜਿਹਾ ਨਾ ਹੋਵੇ, ਤਾਂ ਉਹ

ਆਪਣੇ ਮਨੁੱਖਾਂ ਹੱਥੋਂ ਖ਼ੁਦ ਹੀ ਖ਼ਤਮ ਹੋ ਜਾਂਦਾ ਹੈ। ਮਨੁੱਖੀ ਇਤਿਹਾਸ ਵਿਚ ਬਗਾਵਤਾਂ ਹੋਈਆਂ ਹੀ ਓਦੋਂ ਹਨ ਜਦੋਂ ਕਾਬਜ਼ ਨਿਜ਼ਾਮ ਦੇ ਮਨੁੱਖਾਂ ਨੇ ਉਸ ਦੀਆਂ ਕਦਰਾਂ-ਕੀਮਤਾਂ ਪ੍ਰਵਾਨ ਕਰਨ ਤੋਂ ਨਾਂਹ ਕਰ ਦਿੱਤੀ ਹੋਵੇ। ਨਵੀਆਂ ਕਦਰਾਂ-ਕੀਮਤਾਂ ਉਸੇ ਨਿਜ਼ਾਮ ਦੀ ਕੁਖੋਂ ਪੈਦਾ ਹੋ ਕੇ ਉਸੇ ਦਾ ਖ਼ਾਤਮਾ ਕਰਦੀਆਂ ਆਈਆਂ ਹਨ। ਕੋਈ ਸਦੀਵੀ ਤੇ ਮੁਕੰਮਲ ਉਚੇਰੀਆਂ ਸਦਾਚਾਰਕ ਕੀਮਤਾਂ ਵਾਲਾ ਸਮਾਜ ਇਸ ਲਈ ਨਹੀਂ ਸਿਰਜਿਆ ਜਾ ਸਕਿਆ ਕਿਉਂਕਿ, ਜਿਵੇਂ ਕਿ ਪਹਿਲਾਂ ਕਿਹਾ ਜਾ ਚੁੱਕਿਆ ਹੈ, ਬੁਨਿਆਦੀ ਲਛਣ (ਆਰਥਿਕ ਕਾਣੀ ਵੰਡ) ਇਨ੍ਹਾ (ਗੁਲਾਮ, ਜਾਗੀਰਦਾਰੀ ਤੇ ਸਰਮਾਇਦਾਰੀ ਨਿਜ਼ਾਮਾਂ) ਦਾ ਇਕੋ ਹੀ ਸੀ।

ਉਪਰੋਕਤ ਤੋਂ ਇਕ ਸ਼ੰਕਾ ਖੜਾ ਹੋ ਸਕਦਾ ਹੈ ਕਿ ਜੇ ਮਨੁੱਖੀ ਮਾਨਸਿਕ ਬਣਤਰ ਨੂੰ ਕੇਵਲ ਬਾਹਰੀ ਨਿਜ਼ਾਮ ਹੀ ਸਥਾਪਿਤ ਕਰਦਾ ਹੈ ਤਾਂ ਮਨੁੱਖ ਇਸ ਨੂੰ ਤਬਦੀਲ ਕਿਵੇਂ ਕਰ ਸਕਦਾ ਹੈ। ਮਾਰਸਕਵਾਦ ਇਸ ਗੱਲ ਦਾ ਉੱਤਰ ਇੰਞ ਦਿੰਦਾ ਹੈ ਕਿ ਨੀਂਹ ਅਤੇ ਉਸਾਰ ਦਾ ਰਿਸ਼ਤਾ ਡਾਈਲੈਕਟੀਕਲ (ਦਵੰਦਾਤਮਕ) ਹੈ। ਉਸਾਰ ਨੀਂਹ ਦਾ ਨਿਰਾ ਪੂਰਾ ਪ੍ਰਛਾਵਾਂ ਨਹੀਂ ਹੁੰਦਾ। ਜੇ ਨੀਂਹ ਉਸਾਰ ਨੂੰ ਉਸਾਰਦੀ ਹੈ ਤਾਂ ਮੁੜਦੇ ਪੈਰੀਂ ਉਸਾਰ ਨੀਂਹ (ਸਮਾਜ) ਨੂੰ ਵੀ ਪ੍ਰਭਾਵਿਤ ਕਰਦਾ ਤੇ ਬਦਲਦਾ ਹੈ। ਇਹ ਦੋਹਾਂ ਦੀ ਦਵੰਦਾਤਮਕ ਤੋਰ ਹੈ ਅਤੇ ਇਸ ਬਿਨਾਂ ਸਮਾਜ ਦੀ ਹੋਂਦ ਹੀ ਸੰਭਵ ਨਹੀਂ। ਇਤਿਹਾਸ ਵਿਚ ਤਾਂ ਅਜਿਹੀਆਂ ਵੀ ਅਨੇਕਾਂ ਉਦਾਹਰਣਾਂ ਮਿਲਦੀਆਂ ਹਨ ਜਦੋਂ ਉਸਾਰ ਇਨਕਲਾਬੀ ਚੇਤਨਾ ਗ੍ਰਹਿਣ ਕਰ ਕੇ ਨੀਂਹ ਤੋਂ ਅੱਗੇ ਲੰਘਦਾ ਰਿਹਾ ਹੈ। ਨਹੀਂ ਤਾਂ ਜੋ ਵੀ ਸਮਾਜ ਵਿਚ ਇਨਕਲਾਬੀ ਤਬਦੀਲੀਆਂ ਹੁਣ ਤੱਕ ਹੋਈਆਂ ਹਨ, ਉਹ ਕਦੇ ਵੀ ਸੰਭਵ ਨਾ ਹੁੰਦੀਆਂ। ਹਾਲਾਂ ਕਿ ਬਾਹਰੀ ਪਦਾਰਥਕ ਹਾਲਤਾਂ ਨੇ ਉਨ੍ਹਾਂ ਦਾ ਸਾਥ ਨਹੀਂ ਸੀ ਦਿੱਤਾ।

ਉਪਰੋਕਤ ਸਾਰੀ ਚਰਚਾ ਦਾ ਨਿਚੋੜ ਕੇਵਲ ਇਤਨਾ ਹੈ ਕਿ ਮਾਰਕਸਵਾਦ ਰੂਹਾਨੀਅਤ ਦੇ ਮਸਲੇ ਨੂੰ ਇਕ ਸਮਾਜਕ ਮਸਲਾ ਸਮਝਦਾ ਹੈ। ਉਹ ਬੁਰਜੂਆ ਸਿਧਾਂਤਕਾਰਾਂ ਜਾਂ ਆਦਰਸ਼-ਵਾਦੀਆਂ ਵਾਂਗ ਮਨੁੱਖ ਦੀ ਰੂਹ ਦੇ ਦੁੱਖਾਂ ਜਾਂ ਸੁੱਖਾਂ ਨੂੰ ਕਿਸੇ 'ਦੈਵੀ ਸ਼ਕਤੀ' ਜਾਂ ਮਨੁੱਖ ਦੇ 'ਮੂਲ-ਸੁਭਾਅ' ਨਾਲ ਨਹੀ ਜੋੜਦਾ। ਆਓ ਹੁਣ ਵੇਖੀਏ, ਮਾਰਕਸਵਾਦ ਮਨੁੱਖ ਦੀ ਰੂਹਾਨੀਅਤ ਲਈ ਖ਼ੁਦ ਕੀ ਕਰਦਾ ਹੈ ?

ਕਈ ਲੋਕਾਂ ਨੇ ਮਾਰਕਸਵਾਦ ਦੇ 'ਪਦਾਰਥਵਾਦੀ' ਹੋਣ ਦਾ ਅਰਥ ਇਹ ਲਿਆ ਹੈ ਕਿ ਮਾਰਕਸਵਾਦ 'ਪਦਾਰਥਾਂ' ਨੂੰ ਹੀ ਸਭ ਕੁਝ ਸਮਝਦਾ ਹੈ, ਭਾਵ ਉਹ ਪਦਾਰਥਾਂ ਪਿਛੇ ਦੌੜ-ਭੱਜ ਕਰਦਾ ਹੈ। ਮਾਰਕਸਵਾਦ ਨੂੰ ਸਮਝਣ ਦੀ ਇਹ ਬੁਨਿਆਦੀ ਭੁੱਲ ਹੈ। ਮਾਰਕਸਵਾਦ ਦੇ 'ਪਦਾਰਥਵਾਦੀ' ਹੋਣ ਦਾ ਭਾਵ ਸਿਰਫ ਇਤਨਾ ਹੈ ਕਿ ਉਹ ਜ਼ਿੰਦਗੀ ਦੇ ਸਮੁੱਚੇ ਵਰਤਾਰੇ ਦਾ ਕਾਰਨ-ਕਾਰਜ ਬਾਹਰੀ ਪਦਾਰਥਕ ਕੁਦਰਤ ਵਿਚ ਵੇਖਦਾ ਹੈ। ਉਸ ਲਈ ਚੇਤਨਾ ਬਾਦ ਵਿਚ ਪੈਦਾ ਹੋਈ ; ਪਦਾਰਥ ਸਦੀਵ ਹੈ। ਇਸੇ ਕਰ ਕੇ ਮਾਰਕਸਵਾਦ ਨੂੰ ਇਕ ਵਿਗਿਆਨਕ ਨਜ਼ਰੀਆ ਕਿਹਾ ਜਾਂਦਾ ਹੈ।

ਜਿਥੋਂ ਤੱਕ ਪਦਾਰਥਾਂ ਪਿੱਛੇ ਭੱਜਣ ਜਾਂ ਉਨ੍ਹਾਂ ਨੂੰ ਇਕੱਠੇ ਕਰਨ ਦਾ ਸੁਆਲ ਹੈ, ਇਹ ਸੁਭਾਉ ਮਾਰਕਸਵਾਦ ਦਾ ਨਹੀਂ, ਸਗੋਂ ਬੁਰਜੂਆਵਾਦਾਂ ਦਾ ਹੈ। ਮਾਰਕਸਵਾਦ ਤਾਂ ਇਕ ਅਜਿਹੇ ਸਮਾਜ ਦੀ ਯਥਾਰਥਕ ਕਲਪਣਾ ਕਰਦਾ ਹੈ ਜਿਥੇ ਪਦਾਰਥਾਂ (ਸਰਮਾਏ) ਦਾ ਨਹੀਂ, ਮਨੁੱਖ ਦਾ ਮੁੱਲ ਪੈਣਾ ਹੈ। ਸਰਮਾਇਆ ਜਾਂ ਪਦਾਰਥ ਮਨੁੱਖ ਦੇ ਉੱਚੇ ਤੇ

ਸਿਰਜਣਾ

ਸੁੱਚੇ ਸਦਾਚਾਰਕ ਜੀਵਨ ਦਾ ਸਾਧਨ ਤਾਂ ਹੋਣਗੇ, ਉਸਨੂੰ ਖਰੀਦਣ ਜਾਂ ਇਖ਼ਲਾਕੀ ਤੌਰ ਤੇ ਮਾਰਨ ਵਾਲੀ ਸ਼ਕਤੀ ਨਹੀਂ। ਜਮਾਤਾਂ-ਰਹਿਤ ਸਮਾਜ (ਸਾਮਵਾਦ) ਦਾ ਸੰਕਲਪ ਹੀ ਇਸੇ ਲਈ ਹੈ ਕਿ ਕੋਈ ਵੀ ਆਰਥਿਕ (ਸਰਮਾਏ) ਤੌਰ 'ਤੇ ਤਕੜੀ ਜਮਾਤ ਸਮਾਜ ਵਿਚ ਭਾਰੂ ਹੋ ਕੇ ਹੈਵਾਨ ਨਾ ਬਣੇ ਤੇ ਸਮਾਜੀ ਜੀਵਨ ਨੂੰ ਦੋਜ਼ਖ਼ ਦੀ ਭੱਠੀ ਵਿਚ ਨਾ ਸੁੱਟੇ। ਸਮਾਜਵਾਦ ਤੋਂ ਸਾਮਵਾਦ ਤਕ ਦੀ ਤਬਦੀਲੀ ਦਾ ਅਮਲ ਮਨੁੱਖ ਦੀ ਸਮੁੱਚੀ ਸ਼ਖ਼ਸੀਅਤ ਦੀ ਤਬਦੀਲੀ ਦਾ ਅਮਲ ਹੈ। ਜ਼ਿੰਦਗੀ ਦੇ ਅਮਲ ਵਿਚ ਮਨੁੱਖ ਸਟੇਟ ਦੇ ਭੈਅ ਵਿਚ ਬੱਝਿਆ ਨਹੀਂ ਵਿਚਰੇਗਾ ਸਗੋਂ ਉਚੀਆਂ ਤੇ ਸੁੱਚੀਆਂ ਰੂਹਾਨੀ ਕੀਮਤਾਂ ਦੇ ਨਸ਼ੇ ਵਿਚ ਵਿਚਰੇਗਾ। ਪਿਆਰ, ਹਮਦਰਦੀ, ਸਾਂਝ, ਸਵੈ-ਕੁਰਬਾਨੀ, ਸਬਰ, ਸੰਤੋਖ, ਨਿਮ੍ਰਤਾ ਆਦਿ ਇਖ਼ਲਾਕੀ ਕੀਮਤਾਂ ਉਸਦੀ ਜੀਵਨ-ਜਾਚ ਹੋਵੇਗੀ। ਉਹ ਜ਼ਿੰਦਗੀ ਦਾ ਸ਼ਹਿਜ਼ਾਦਾ ਹੋਵੇਗਾ। ਪੈਦਾਵਾਰੀ ਸਾਧਨਾਂ ਦੀ ਸਰਵ-ਜਨਕ ਮਾਲਕੀ ਉਸ ਅੰਦਰ ਭਰਾਤਰੀ, ਦੋਸਤੀ ਪਰਸਪਰ ਸਤਿਕਾਰ ਤੇ ਸਾਂਝ ਉਤਪੰਨ ਕਰੇਗੀ। ਦੰਭ, ਝੂਠ, ਦਿਖਾਵੇ ਦੀ ਆਪਣੇ ਆਪ ਜੜ ਪੁੱਟੀ ਜਾਵੇਗੀ। ਇਸ ਇਖ਼ਲਾਕ ਦਾ ਨਾਂ ਕਮਿਊਨਿਸਟ ਇਖ਼ਲਾਕ ਹੋਏਗਾ। ਕਮਿਊਨਿਸਟ ਇਖ਼ਲਾਕ ਦਾ ਅਰਥ ਹੈ, ਆਜ਼ਾਦੀ, ਮਨੁਖਤਾ। ਇਹ ਜ਼ਿੰਦਗੀ ਨਸ਼ੇ ਦੀ, ਖ਼ੁਮਾਰੀ ਦੀ ਹੋਵੇਗੀ। ਮਨੁੱਖ ਦੇ ਅੰਦਰ ਬਾਹਰ ਇਕ ਖੇੜਾ, ਇਕ ਹੁਲਾਰ ਹੋਵੇਗਾ। ਬੱਸ ਇਹੋ ਹੈ ਰੂਹ ਦਾ ਜੀਵਨ, ਮਨੁੱਖ ਦੀ ਰੂਹਾਨੀਅਤ !

ਸਾਡੇ ਬਹੁਤੇ ਪੰਜਾਬੀ ਲੇਖਕ ਜ਼ਿੰਦਗੀ ਦੀ ਪੜਤਾਲ ਮਾਰਕਸਵਾਦੀ-ਮਹਾਂ ਦ੍ਰਿਸ਼ਟੀ ਨਾਲ ਨਹੀਂ ਕਰਦੇ। ਉਹ ਕਾਬਜ਼-ਨਿਜ਼ਾਮ ਵਿਚ ਬੱਝੀ ਮਨੁੱਖ ਦੀ ਹੋਣੀ ਨੂੰ ਸਤਈ ਪੱਧਰ 'ਤੇ ਲੈਂਦੇ ਹਨ। ਕੱਚੀ ਆਰਥਿਕਵਾਦੀ ਸਿਆਸਤ ਨਾਲ ਅਚੇਤ ਜਾਂ ਸੁਚੇਤ ਬੱਝੇ ਹੋਣ ਕਰ ਕੇ ਉਹ ਕੁਝ ਗਰੀਬ ਪਾਤਰ ਮਿਥ ਲੈਂਦੇ ਹਨ ਅਤੇ ਕੁਝ ਅਮੀਰ ਉਨ੍ਹਾਂ ਦੇ ਆਧਾਰ 'ਤੇ ਕਹਾਣੀ ਘੜ ਕੇ ਜਾਂ ਵਾਤਾਵਰਣ ਉਸਾਰ ਕੇ ਉਹ 'ਸਿੱਧ' ਕਰਨ ਵਿਚ ਰੁਝ ਜਾਂਦੇ ਹਨ ਕਿ ਅਮੀਰ ਮਾੜੇ (ਬਦ) ਹਨ ਅਤੇ ਗਰੀਬ ਚੰਗੇ। ਉਹ ਇਹ ਸਮਝਣ ਦੀ ਕੋਸ਼ਿਸ਼ ਹੀ ਨਹੀਂ ਕਰਦੇ ਕਿ ਗਰੀਬ ਅਤੇ ਅਮੀਰ ਨੂੰ ਚਲਾਉਣ ਵਾਲੀ ਕਿਹੜੀ ਸ਼ਕਤੀ ਹੈ। ਨਤੀਜਾ ਇਹ ਨਿਕਲਦਾ ਹੈ ਕਿ ਉਨ੍ਹਾਂ ਦੀ ਲਿਖਤ ਪੜ੍ਹ ਕੇ ਸਰਮਾਏਦਾਰੀ-ਨਿਜ਼ਾਮ ਨਾਲ ਨਹੀਂ, ਕੁਝ ਵਿਅਕਤੀਆਂ ਨਾਲ ਹਮਦਰਦੀ ਜਾਂ ਘਿਰਣਾ ਉਪਜਦੀ ਹੈ। ਦੇਖਣ ਵਾਲੀ ਗੱਲ ਮਨੁੱਖ ਦੀ ਰੂਹ ਦੀ ਪੀੜ ਹੈ। ਕੋਈ ਮਨੁਖ ਹੰਕਾਰ, ਲੋਭ, ਲਾਲਚ ਜਾਂ ਫਿਰ ਨਮੋਸ਼ੀ ਤੇ ਨਾ-ਹੋਇਆਂ ਵਰਗਾ ਜੀਵਨ ਕਿਉਂ ਜਿਉਂਦਾ ਹੈ। ਇਸ ਲਈ ਜਿਉਂਦਾ ਹੈ ਕਿਉਂਕਿ ਮੌਜੂਦਾ ਸਮਾਜਕ-ਨਿਜ਼ਾਮ ਨੇ ਉਸ ਤੋਂ ਉਸ ਦੀ ਰੂਹ ਖੋਹ ਲਈ ਹੈ। ਜੇ ਉਹ ਗਰੀਬ ਹੈ ਤਾਂ ਪੈਸੇ ਦੀ ਤੰਗੀ ਸਦਕਾ ਗੁਆਈ ਬੈਠਾ ਹੈ ਅਤੇ ਜੇ ਅਮੀਰ ਹੈ ਤਾਂ ਪੈਸੇ ਦੀ ਬਹੁਲਤਾ ਕਰ ਕੇ ਗੁਆਈ ਬੈਠਾ ਹੈ। ਗੱਲ ਰੋਟੀ (ਆਰਥਿਕਤਾ) ਦੀ ਹੋਵੇ ਤੇ ਭਾਵੇਂ ਪਿਆਰ ਦੀ, ਹੋਵੇ ਉਹ ਮਨੁੱਖ ਦੀ ਖੁੱਸੀ ਹੋਈ ਰੂਹ ਦੇ ਪ੍ਰਸੰਗ ਵਿਚ ਹੀ।

ਮੈਂ ਸਾਰੇ ਪੰਜਾਬੀ ਲੇਖਕਾਂ ਨੂੰ ਇਕੋ ਡੋਂਡਕੇ ਨਾਲ ਹਿੱਕਣਾ ਵੀ ਨਹੀਂ ਚਾਹੁੰਦਾ। ਕਈ ਲੇਖਕਾਂ ਨੇ ਕਿਤੇ ਕਿਤੇ ਇਸ ਪ੍ਰਸੰਗ ਵਿਚ ਗੱਲਾਂ ਕੀਤੀਆਂ ਵੀ ਹਨ। ਇਸ ਪੱਖੋਂ ਸਭ ਤੋਂ ਵੱਧ ਸੁਚੇਤ ਮੈਨੂੰ ਗੁਰਦਿਆਲ ਸਿੰਘ ਨਾਵਲਕਾਰ ਜਾਪਦਾ ਹੈ।

[ ਨਵੀਂ ਬਸਤੀ, ਮਾਨਸਾ, ਜ਼ਿਲਾ ਬਠਿੰਡਾ ]

ਈ. ਚੈਲੀਸ਼ੇਵ

# ਭਾਰਤੀ ਸਾਹਿਤ ਉਤੇ ਅਕਤੂਬਰ ਇਨਕਲਾਬ ਦਾ ਪ੍ਰਭਾਵ

ਸੰਸਾਰ-ਸਾਹਿਤ ਦੇ ਸੋਵੀਅਤ ਮਾਹਿਰਾਂ ਨੇ ਇਸ ਗੱਲ ਦਾ ਨਿਰੀਖਣ ਕਰਨ ਵਿਚ ਕਿ ਮਹਾਨ ਅਕਤੂਬਰ ਸੋਸ਼ਲਿਸਟ ਇਨਕਲਾਬ ਅਤੇ ਸੋਵੀਅਤ ਯੂਨੀਅਨ ਵਿਚ ਸਮਾਜਵਾਦ ਦੀ ਉਸਾਰੀ ਦੇ ਤਜਰਬੇ ਨੇ ਭਾਰਤੀ ਸਾਹਿਤ ਉਤੇ ਕੀ ਪ੍ਰਭਾਵ ਪਾਇਆ, ਵਰਤਮਾਨ ਸਮੇਂ ਵਿਚ ਉਘੀਆਂ ਸਫਲਤਾਵਾਂ ਪ੍ਰਾਪਤ ਕੀਤੀਆਂ ਹਨ। ਇਸੇ ਵਿਸ਼ੇ ਉਤੇ ਖੋਜ ਦੇ ਦੌਰਾਨ ਸੋਵੀਅਤ ਮਾਹਿਰ ਆਪਣੇ ਭਾਰਤੀ ਸਹਿਕਰਮੀਆਂ ਨਾਲ ਨੇੜਵੇਂ ਸੰਬੰਧ ਸਥਾਪਿਤ ਕਰਦੇ ਤੇ ਇਸ ਤੱਥ ਨੂੰ ਦਿਮਾਗ਼ ਵਿਚ ਰਖਦੇ ਹਨ ਕਿ ਕੇਵਲ ਸਾਂਝੀ ਖੋਜ ਹੀ ਇਕ ਅਜਿਹੀ ਚੀਜ਼ ਹੈ ਜੋ ਲੋੜੀਂਦੇ ਸਿੱਟਿਆਂ ਨੂੰ ਸਾਹਮਣੇ ਲਿਆ ਸਕਦੀ ਹੈ।

ਇਸ ਪ੍ਰਭਾਵ ਦੀ ਖੋਜ ਕਰਦਿਆਂ ਸਾਨੂੰ ਪਤਾ ਲਗਦਾ ਹੈ ਕਿ ਤੀਜੇ ਦਹਾਕੇ ਦੇ ਆਰੰਭ ਵਿਚ ਮੁਹੰਮਦ ਇਕਬਾਲ, ਨਜ਼ਰੁਲ ਇਸਲਾਮ, ਸੁਭਰਾਮਾਨੀਅਮ ਭਾਰਤੀ, ਹਸਰਤ ਮੁਹਾਨੀ ਤੇ ਅਜ਼ੀਜ਼ ਲਖਨਵੀ ਜਿਹੇ ਉਘੇ ਕਵੀਆਂ ਦੀਆਂ ਰਚਨਾਵਾਂ ਸਾਹਮਣੇ ਆਈਆਂ, ਜਿਨ੍ਹਾਂ ਵਿਚ ਮਜ਼ਦੂਰਾਂ ਦੀ ਜਾਗ੍ਰਤੀ ਅਤੇ ਰੂਸ ਵਿਚ ਅਕਤੂਬਰ ਇਨਕਲਾਬ ਦੀ ਜਿੱਤ ਦਾ ਸੁਆਗਤ ਕੀਤਾ ਗਿਆ ਸੀ। ਬੰਗਾਲੀ ਦੇ ਕਵੀ ਨਜ਼ਰੁਲ ਇਸਲਾਮ, ਹਿੰਦੀ ਦੇ ਕਵੀ ਨਿਰਾਲਾ ਤੇ ਉਰਦੂ ਦੇ ਸ਼ਾਇਰ ਜੋਸ਼ ਮਲੀਹਆਬਾਦੀ ਦੀਆਂ ਰਚਨਾਵਾਂ ਵਿਚ ਜ਼ੁਲਮ ਤੇ ਬੇਇਨਸਾਫ਼ੀ ਦੇ ਵਿਰੁਧ ਲੜਨ ਵਾਲੇ ਮਨੁੱਖ ਦੀ ਤਸਵੀਰ ਚਿਤਰੀ ਗਈ ਹੈ। ਆਪਣੀ ਉਘੀ ਕਵਿਤਾ 'ਅਗਾਂਹ ਵਧਣ ਵਾਲਿਆਂ ਦੇ ਨਾਂ' (1926) ਵਿਚ ਨਜ਼ਰੁਲ ਇਸਲਾਮ ਨੇ ਮਜ਼ਦੂਰ ਜਮਾਤ ਦੀ 'ਲੜਾਕੂ ਦਸਤੇ' ਅਤੇ 'ਧਰਤੀ ਤੇ ਸੂਰਜ ਤੇ ਪੁੱਤਰਾਂ' ਨਾਲ ਤੁਲਨਾ ਕੀਤੀ ਹੈ ਅਤੇ ਉਹਨਾਂ ਨੂੰ ਅਪੀਲ ਕੀਤੀ ਹੈ ਕਿ ਉਹ ਆਜ਼ਾਦੀ ਲਈ ਸਾਰੀ ਮਨੁੱਖਤਾ ਦੀ ਜਦੋਜਹਿਦ ਦੀ ਅਗਵਾਈ ਕਰਨ। ਨਜ਼ਰੁਲ ਨੇ 'ਇੰਟਰਨੈਸ਼ਨਲ' ਦਾ ਬੰਗਾਲੀ ਵਿਚ ਅਨੁਵਾਦ ਕੀਤਾ। ਜੋਸ਼ ਮਲੀਹ-ਆਬਾਦੀ ਦੀਆਂ ਬਹੁਤ ਸਾਰੀਆਂ ਕਵਿਤਾਵਾਂ ਨਜ਼ਰੁਲ ਇਸਲਾਮ ਦੀ ਸ਼ਾਇਰੀ ਦੇ ਨੇੜੇ ਹਨ। ਜੋਸ਼ ਦੀ ਇਕ ਨਜ਼ਮ 'ਸ਼ਿਕਸਤੇ ਜ਼ਿੰਦਾਨ' (1921) ਜ਼ੁਲਮ ਦੇ ਵਿਰੁਧ ਜੰਗ ਦੇ ਜਜ਼ਬੇ ਨਾਲ ਭਰਪੂਰ ਹੈ।

ਨਿਰਾਲਾ ਨੇ ਆਪਣੀ ਕਵਿਤਾ 'ਚੌਰਾਹ' (1921) ਵਿਚ ਆਖਿਆ ਕਿ ਕੇਵਲ ਕੁਰਬਾਨੀ ਨਾਲ ਭਰਪੂਰ ਜਦੋਜਹਿਦ ਹੀ ਜਿੱਤ ਤੇ ਆਜ਼ਾਦੀ ਲਿਆ ਸਕਦੀ ਹੈ। ਨਜ਼ਰੁਲ ਇਸਲਾਮ ਦੀ ਕਵਿਤਾ 'ਮਾਂਝੀ' ਵਿਚ ਮਾਂਝੀ ਦੀ ਜਿਹੜੀ ਤਸਵੀਰ ਖਿੱਚੀ ਗਈ ਹੈ ਉਹ ਇਕ ਸਮਾਜਕ ਅਰਥ ਰਖਦੀ ਹੈ। ਉਹ ਇਕ ਅਜਿਹੇ ਆਗੂ ਦੀ ਤਸਵੀਰ ਹੈ ਜੋ ਆਜ਼ਾਦੀ ਦੀ ਜੁਝਾਰ ਲੜਾਈ ਵਿਚ ਆਪਣੇ ਲੋਕਾਂ ਦੀ ਅਗਵਾਈ ਕਰ ਰਿਹਾ ਹੈ। ਨਿਰਾਲਾ ਨੇ ਆਪਣੀ ਕਵਿਤਾ 'ਹੜ੍ਹ' (1921) ਵਿਚ ਇਨਕਲਾਬ ਨੂੰ ਇਕ ਅਜਿਹਾ ਸ਼ਕਤੀਸ਼ਾਲੀ ਹੜ੍ਹ

ਦਰਸਾਇਆ ਹੈ ਜੋ ਆਪਣੇ ਰਾਹ ਵਿਚ ਆਉਣ ਵਾਲੀ ਹਰ ਚੀਜ਼ ਨੂੰ ਨਸ਼ਟ ਕਰ ਦੇਂਦਾ ਹੈ। ਆਪਣੀ ਇਕ ਹੋਰ ਕਵਿਤਾ 'ਬਦੱਲ ਦਾ ਗੀਤ' ਵਿਚ ਨਿਰਾਲਾ ਨੇ ਜ਼ੁਲਮ ਪ੍ਰਤੀ ਘਿਰਣਾ ਦਾ ਅਤੇ ਮਜ਼ਲੂਮ ਪ੍ਰਤੀ ਹਮਦਰਦੀ ਦਾ ਪਰਗਟਾਅ ਕਰਕੇ ਆਪਣੀ ਸਿਧਾਂਤਕ ਪੁਜ਼ੀਸ਼ਨ ਦੀ ਵਿਆਖਿਆ ਕੀਤੀ ਹੈ। ਰਾਮ ਬਿਲਾਸ ਸ਼ਰਮਾ ਦੇ ਅਨੁਸਾਰ ਨਿਰਾਲਾ ਦੀ ਰਚਨਾ 'ਬਦੱਲ ਦਾ ਗੀਤ' ਵਿਚ '1917 ਦੇ ਮਹਾਨ ਜਨਤਕ ਇਨਕਲਾਬ, ਜਿਸਨੇ ਸਮਾਜਕ ਪੂੰਜੀਵਾਦੀ ਪ੍ਰਬੰਧ ਦੀਆਂ ਜੜ੍ਹਾਂ ਹਿਲਾ ਦਿਤੀਆਂ, ਦੀ ਗੂੰਜ ਸੁਣਾਈ ਦੇਂਦੀ ਹੈ।'

ਇਕ ਵਰਨਣਯੋਗ ਗੱਲ ਇਹ ਹੈ ਕਿ ਭਾਰਤੀ ਵਾਰਤਕਕਾਰਾਂ ਦੀਆਂ ਰਚਨਾਵਾਂ ਵਿਚ ਵੀ ਰੂਸ ਦੇ ਇਨਕਲਾਬ ਪ੍ਰਤੀ ਸੁਯੋਗ ਪ੍ਰਤੀਕਰਮ ਪ੍ਰਗਟਾਇਆ ਗਿਆ ਹੈ। ਹਿੰਦੀ ਤੇ ਉਰਦੂ ਸਾਹਿਤ ਵਿਚ ਆਲੋਚਨਾਤਮਕ ਯਥਾਰਥਵਾਦ ਦੇ ਬਾਨੀ ਪ੍ਰੇਮ ਚੰਦ ਨੇ ਆਪਣੇ ਨਾਵਲ 'ਪ੍ਰੇਮ ਆਸ਼ਰਮ' (1919) ਵਿਚ ਇਕ ਭਾਰਤੀ ਪਿੰਡ ਦੀ ਜਾਗ੍ਰਤੀ ਦੀ ਤਸਵੀਰ ਚਿਤਰੀ ਹੈ। ਕਿਸਾਨ ਬਲਰਾਜ, ਪਿੰਡ ਵਾਸੀਆਂ ਨੂੰ ਰੂਸੀ ਇਨਕਲਾਬ ਤੇ ਇਸ ਸਚਾਈ ਬਾਰੇ ਦਸਦਾ ਹੈ ਕਿ ਜ਼ਾਰ ਤੇ ਜਾਗੀਰਦਾਰਾਂ ਦੀ ਗੁਲਾਮੀ ਤੋਂ ਛੁਟਕਾਰਾ ਪਾਉਣ ਮਗਰੋਂ ਕਿਸਾਨ ਆਪਣੀ ਹੋਣੀ ਦੇ ਮਾਲਕ ਬਣ ਗਏ ਹਨ।

ਟੈਗੋਰ ਦੀ ਰਚਨਾ 'ਰੂਸ ਤੋਂ ਚਿੱਠਿਆਂ' (1931) ਜੋ ਉਸਨੇ ਸਤੰਬਰ 1930 ਵਿਚ ਆਪਣੀ ਸੋਵੀਅਤ ਯਾਤਰਾ ਦੇ ਮਗਰੋਂ ਲਿਖੀ ਸੀ, ਭਾਰਤੀ ਸਾਹਿਤ ਵਿਚ ਅਗਾਂਹ ਵਧੂ ਰੁਚੀਆਂ ਨੂੰ ਵਧਾਉਣ, ਭਾਰਤੀ ਬੁਧੀਜੀਵੀਆਂ ਵਿਚਾਲੇ ਸੋਸ਼ਲਿਜ਼ਮ ਦੇ ਵਿਚਾਰਾਂ ਨੂੰ ਫੈਲਾਉਣ ਅਤੇ ਸੋਵੀਅਤ ਯੂਨੀਅਨ ਸੰਬੰਧੀ ਸਹੀ ਜਾਣਕਾਰੀ ਦੇਣ ਵਿਚ ਇਕ ਮੀਲ-ਪੱਥਰ ਦੀ ਹੈਸੀਅਤ ਰਖਦੀ ਹੈ। ਭਾਰਤ ਦੇ ਇਸ ਮਹਾਨ ਸਪੁੱਤਰ ਨੇ ਅਕਤੂਬਰ ਇਨਕਲਾਬ ਦੀ ਬਹੁਤ ਭਾਰੀ ਕੌਮਾਂਤਰੀ ਮਹੱਤਤਾ ਨੂੰ ਸਮਝਿਆ ਤੇ ਲਿਖਿਆ, 'ਰੂਸੀ ਇਨਕਲਾਬ ਦੀ ਆਵਾਜ਼ ਸਾਰੀ ਮਨੁੱਖਤਾ ਲਈ ਹੈ। ਹੁਣ ਸੰਸਾਰ ਵਿਚ ਇਕ ਅਜਿਹੀ ਕੌਮ ਮੌਜੂਦ ਹੈ ਜੋ ਆਪਣੇ ਹਿਤਾਂ ਦੀ ਹੀ ਨਹੀਂ, ਸਗੋਂ ਸਾਰੇ ਸੰਸਾਰ ਦੇ ਹਿਤਾਂ ਦੀ ਵੀ ਚਿੰਤਾ ਕਰਦੀ ਹੈ।'

ਚੌਥੇ ਦਹਾਕੇ ਦੇ ਆਰੰਭ ਨਾਲ ਗੋਰਕੀ ਦੀਆਂ ਰਚਨਾਵਾਂ ਭਾਰਤ ਵਿਚ ਪ੍ਰਸਿਧ ਹੋਣ ਲੱਗੀਆਂ। ਉਹਨਾਂ ਨੇ ਮਹਾਨ ਸੋਸ਼ਲਿਸਟ ਇਨਕਲਾਬ ਦੇ ਦ੍ਰਿਸ਼ਟੀਕੋਣ ਦੀ ਮਹਾਨਤਾ ਨੂੰ ਸਮਝਣ ਵਿਚ ਲੋਕਾਂ ਦੀ ਮਦਦ ਕੀਤੀ। ਗੋਰਕੀ ਦੀ ਮਨੁੱਖ ਦੋਸਤੀ ਦੇ ਪ੍ਰਭਾਵ ਨੂੰ ਪ੍ਰੇਮ ਚੰਦ, ਮੁਲਕਰਾਜ ਆਨੰਦ, ਮਾਨਕ ਬੰਧੁਪਾਧਿਆਏ, ਸੁਆਦਤ ਹਸਨ ਮੰਟੋ, ਨਿਰਾਲਾ, ਕ੍ਰਿਸ਼ਨ ਚੰਦਰ, ਟੀ. ਪਲਾਈ, ਕੇ. ਏ. ਅੱਬਾਸ ਜਿਹੇ ਉੱਘੇ ਵਾਰਤਕਕਾਰਾਂ ਦੀਆਂ ਰਚਨਾਵਾਂ ਵਿਚ ਵੇਖਿਆ ਜਾ ਸਕਦਾ ਹੈ।

ਭਾਰਤੀ ਸਾਹਿਤ ਦੇ ਵਿਕਾਸ ਵਿਚ ਚੌਥਾ ਦਹਾਕਾ ਬਹੁਤ ਭਾਰੀ ਮਹੱਤਤਾ ਰਖਦਾ ਹੈ। ਇਸ ਦਹਾਕੇ ਵਿਚ ਸੰਸਾਰ ਸਾਹਿਤ ਦੀਆਂ ਅਗਾਂਹਵਧੂ ਸ਼ਕਤੀਆਂ ਸੰਗਠਿਤ ਹੋਈਆਂ ਜਿਸਦੇ ਫਲਸਰੂਪ 1936 ਵਿਚ ਭਾਰਤ ਦੇ ਅਗਾਂਹਵਧੂ ਲੇਖਕਾਂ ਦੀ ਸਭਾ ਸਥਾਪਿਤ ਹੋਈ। ਇਸ ਲਹਿਰ ਵਿਚ ਵੱਖ ਵੱਖ ਸਾਹਿਤਕ ਰੁਚੀਆਂ ਤੇ ਵਿਚਾਰਾਂ ਦੇ ਕਈ ਸਾਹਿਤਕਾਰ ਸ਼ਾਮਿਲ ਹਨ। ਪ੍ਰੇਮ ਚੰਦ ਤੇ ਚੌਥੇ ਦਹਾਕੇ ਦੇ ਕਈ ਅਗਾਂਹਵਧੂ ਸਾਹਿਤਕਾਰਾਂ ਦੀਆਂ ਰਚਨਾਵਾਂ ਵਿਚ ਸਾਹਿਤਕਾਰ ਦੇ ਇਸ ਫਰਜ਼ ਨੂੰ ਪੂਰੀ ਤੀਖਣਤਾ ਨਾਲ ਉਜਾਗਰ ਕੀਤਾ ਗਿਆ ਹੈ ਕਿ

ਉਹ ਆਪਣੇ ਲੋਕਾਂ ਦੇ ਜੀਵਨ ਨੂੰ ਪ੍ਰਭਾਵਿਤ ਕਰਨ, ਅਤੇ ਆਜ਼ਾਦੀ ਦੀ ਜਦੋਜਹਿਦ ਵਿਚ ਉਹਨਾਂ ਦੀ ਮਦਦ ਕਰਨ। ਹਿੰਦੀ ਦੇ ਉਘੇ ਕਵੀ ਸੁਮਿਤਰਾ ਨੰਦਨ ਪੰਤ ਨੇ ਇਹਨਾਂ ਵਰ੍ਹਿਆਂ ਵਿਚ ਲਿਖਿਆ, 'ਭਵਿਖ ਦੀ ਕਵਿਤਾ ਦੀ ਭਾਸ਼ਾ ਨਵੇਂ ਦ੍ਰਿਸ਼ਟੀਕੋਨਾਂ ਤੇ ਆਦਰਸ਼ਾਂ ਦੇ ਪੂਰਨ ਪ੍ਰਗਟਾਅ ਦੇ ਫਰਜ਼ ਅਨੁਕੂਲ ਹੋਣੀ ਚਾਹੀਦੀ ਹੈ।'

ਇਸ ਤਰ੍ਹਾਂ ਅਕਤੂਬਰ ਇਨਕਲਾਬ ਨੇ ਭਾਰਤ ਦੇ ਕਈ ਸਾਹਿਤਕਾਰਾਂ ਨੂੰ ਦੇਸ਼ ਦੇ ਸਮਾਜਕ ਜੀਵਨ ਅਤੇ ਰਚਨਾਤਮਕ ਕਾਰਜ ਵਿਚ ਆਪਣਾਂ ਸਥਾਨ ਪ੍ਰਾਪਤ ਕਰਨ, ਆਪਣੀਆਂ ਮਾਨਵਵਾਦੀ, ਦੇਸ਼ਭਗਤਕ ਤੇ ਕੌਮਾਂਤਰੀਵਾਦੀ ਪੁਜ਼ੀਸ਼ਨਾਂ ਦੀ ਵਧੇਰੇ ਸਪਸ਼ਟ ਭਾਂਤ ਤੇ ਠੋਸ ਢੰਗ ਨਾਲ ਵਿਆਖਿਆ ਕਰਨ ਵਿਚ ਸਹਾਇਤਾ ਕੀਤੀ।

OO

ਹਰਭਜਨ ਹਲਵਾਰਵੀ

# ਗੁਰਬਖ਼ਸ਼ ਸਿੰਘ–ਇਕ ਉਦਾਰਵਾਦੀ ਲੇਖਕ

ਕਿਸੇ ਲੇਖਕ ਦੀ ਵਡਿੱਤਣ ਦਾ ਅਨੁਮਾਨ ਇਸ ਗੱਲ ਤੋਂ ਲਾਇਆ ਜਾ ਸਕਦਾ ਹੈ ਕਿ ਉਹ ਆਪਣੇ ਸਮੇਂ ਦੀਆਂ ਮਹੱਤਵ ਪੂਰਨ ਸਮਾਜਕ ਸਮਸਿਆਵਾਂ ਨੂੰ ਕਿਸ ਹੱਦ ਤਕ ਕਲਮਬੰਦ ਕਰ ਸਕਦਾ ਹੈ। ਜਦੋਂ ਕੋਈ ਲੇਖਕ ਲੋਕਾਂ ਦੀ ਵੱਡੀ ਗਿਣਤੀ ਨੂੰ ਇਨ੍ਹਾਂ ਸਮਸਿਆਵਾਂ ਤੋਂ ਜਾਣੂ ਕਰਾ ਕੇ ਉਨ੍ਹਾਂ ਦੇ ਵਿਚਾਰਾਂ ਨੂੰ ਪ੍ਰਭਾਵਤ ਕਰੇ ਅਤੇ ਮੌਜੂਦ ਸਥਿਤੀ ਨੂੰ ਸੁਧਾਰਨ ਹਿਤ ਪ੍ਰੇਰਨਾ ਦੇ ਸਕੇ ਤਾਂ ਉਸ ਨੂੰ ਵੱਡਾ ਲੇਖਕ ਮੰਨਿਆ ਜਾ ਸਕਦਾ ਹੈ। ਪਰ ਉਹ ਲੇਖਕ ਜਿਹੜਾ ਆਪਣੇ ਸਮੇਂ ਦੀਆਂ ਮੁਖ ਸਮਸਿਆਵਾਂ ਨੂੰ ਹੀ ਨਹੀਂ ਸਗੋਂ ਸਮੁੱਚੇ ਸਮਕਾਲੀ ਜੀਵਨ ਨੂੰ ਇਤਿਹਾਸਕ ਸੰਦਰਭ ਤੋਂ ਵੇਖਦੇ ਹੋਏ ਕਿਸੇ ਨਿਸਚਿਤ ਦ੍ਰਿਸ਼ਟੀਕੋਣ ਤੋਂ ਡੂੰਘਾਈ ਤੱਕ ਚਿਤਰ ਕੇ ਇਕ ਸਦੀਵੀ ਸਾਹਿਤਕ ਬਿੰਬ ਵਿਚ ਢਾਲ ਸਕਣ ਦੀ ਸਮਰਥਾ ਰਖਦਾ ਹੋਵੇ ਉਸਨੂੰ ਅਸੀਂ ਨਿਸਚੇ ਹੀ ਮਹਾਨ ਲੇਖਕ ਆਖ ਸਕਦੇ ਹਾਂ। ਜਿੱਥੇ ਵੱਡੇ ਲੇਖਕ ਦੀ ਪ੍ਰੇਰਨਾ ਤਤਕਾਲੀਨ ਹੀ ਹੁੰਦੀ ਹੈ ਅਤੇ ਮੁਖ ਸਮਸਿਆਵਾਂ 'ਤੇ ਕੇਵਲ ਰੌਸ਼ਨੀ ਹੀ ਪਾਉਂਦੀ ਹੈ ਉਥੇ ਮਹਾਨ ਲੇਖਕ ਦੀ ਕਿਰਤ (ਜਾਂ ਕਿਰਤਾਂ) ਲੋਕ-ਮਨਾਂ ਨੂੰ ਧੁਰ ਤਹਿ ਤਕ ਹਿਲੂਣ ਸਕਣ ਦੀ ਸਮਰੱਥਾ ਰਖਦੀ ਹੈ। ਇਹ ਜ਼ਿੰਦਗੀ ਦੇ ਵੱਖ ਵੱਖ ਪਹਿਲੂਆਂ ਨੂੰ ਕਲਾਵੇ ਵਿਚ ਲੈਂਦੀ ਹੋਈ ਸਮੁੱਚੀ ਸਥਿਤੀ ਦਾ ਬੋਧ ਕਰਵਾ ਕੇ ਨਾ ਸਿਰਫ ਮੌਜੂਦਾ ਹਾਲਾਤ ਪ੍ਰਤੀ ਭਰਪੂਰ ਰੂਪ ਵਿਚ ਚੇਤੰਨ ਹੀ ਕਰਦੀ ਹੈ ਸਗੋਂ ਇਸਦੀ ਤਬਦੀਲੀ ਲਈ ਮਾਨਸਿਕ ਤੌਰ 'ਤੇ ਜ਼ਮੀਨ ਤਿਆਰ ਕਰਨ ਵਿਚ ਫੈਸਲਾਕੁਨ ਹਿੱਸਾ ਪਾਉਂਦੀ ਹੈ। ਮਹਾਨ ਸਾਹਿਤਕ ਕਿਰਤ ਦਾ ਸਮਾਜਕ ਬਿੰਬ ਏਨਾ ਵਿਸ਼ਾਲ, ਬਹੁਪੱਖੀ ਤੇ ਉਭਰਵਾਂ ਹੁੰਦਾ ਹੈ ਕਿ ਉਸ ਵਿਚੋਂ ਸਮਕਾਲੀਨ ਸਮਾਜਕ ਸ਼ਕਤੀਆਂ ਦੇ ਨਿਘਾਰ ਤੇ ਉਸਾਰ ਦੀ ਪ੍ਰਕਿਰਿਆ ਨੂੰ ਜੀਵਤ ਰੂਪ ਵਿਚ ਦੇਖਿਆ ਜਾ ਸਕਦਾ ਹੈ। ਏਹੀ ਗੁਣ ਕਿਸੇ ਰਚਨਾ ਨੂੰ ਮਹਾਨਤਾ ਤੇ ਸਦੀਵਤਾ ਬਖ਼ਸ਼ਦਾ ਅਤੇ ਸਮੇਂ ਸਥਾਨ ਦੀ ਸੀਮਾ ਤੋਂ ਪਾਰ ਜਾ ਕੇ ਪ੍ਰੇਰਨਾ ਦੇਣ ਦੀ ਸਮਰਥਾ ਰਖਦਾ ਹੈ। ਏਹੀ ਕਾਰਨ ਹੈ ਕਿ ਕਲਾਸਕੀ ਸਾਹਿਤਕ ਰਚਨਾਵਾਂ ਸਾਨੂੰ ਅੱਜ ਵੀ ਪ੍ਰਭਾਵਤ ਕਰਦੀਆਂ ਤੇ ਪ੍ਰੇਰਨਾ ਦਿੰਦੀਆਂ ਹਨ। ਇਨ੍ਹਾਂ ਕਿਰਤਾਂ ਨੂੰ ਪੜ੍ਹਨਾ ਇਕ ਨਵੇਂ ਜੀਵਨ-ਅਨੁਭਵ ਵਿਚੀਂ ਲੰਘਣਾ ਹੈ।

ਇਸ ਦ੍ਰਿਸ਼ਟੀ ਤੋਂ ਦੇਖਿਆਂ ਗੁਰਬਖ਼ਸ਼ ਸਿੰਘ ਪ੍ਰੀਤਲੜੀ ਨੂੰ ਸਾਡੇ ਸਮੇਂ ਦਾ ਪੰਜਾਬੀ ਦਾ ਵੱਡਾ ਲੇਖਕ ਹੀ ਕਿਹਾ ਜਾ ਸਕਦਾ ਹੈ, ਮਹਾਨ ਨਹੀਂ, ਭਾਵੇਂ ਵੱਡੇ ਲੇਖਕ ਵਿਚ ਵੀ ਮਹਾਨਤਾ ਦੇ ਕੁਝ ਚਿੰਨ੍ਹ ਮੌਜੂਦ ਹੁੰਦੇ ਹਨ। ਉਸਨੂੰ ਆਪਣੇ ਸਮੇਂ ਦੀਆਂ ਸਮਸਿਆਵਾਂ ਦਾ ਤੀਖਣ ਅਹਿਸਾਸ ਤਾਂ ਸੀ ਪਰ ਉਨ੍ਹਾਂ ਦੇ ਸਮਾਜਕ ਇਤਿਹਾਸਕ ਕਾਰਨਾਂ ਦੀ ਡੂੰਘਾਈ ਤਕ ਜਾਣ ਦਾ ਯਤਨ ਉਸਨੇ ਨਹੀਂ ਕੀਤਾ। ਇਹੀ ਕਾਰਨ ਹੈ ਕਿ ਉਸ ਦੀਆਂ ਲਿਖਤਾਂ ਇਕ ਹੱਦ ਤਕ ਬੌਧਿਕ ਹੋਣ ਦੇ ਬਾਵਜੂਦ ਵੀ ਬੇਲੋੜੀ ਭਾਵਕਤਾ ਤੋਂ ਮੁਕਤ ਨਹੀਂ ਹੋ ਸਕੀਆਂ।

ਹਰ ਵੱਡੇ ਲੇਖਕ ਵਾਂਗ ਗੁਰਬਖਸ਼ ਸਿੰਘ ਵੀ ਆਪਣੇ ਸਮੇਂ ਦੀ ਪੈਦਾਵਾਰ ਹੈ। ਉਸਦਾ ਅਮਰੀਕਾ ਪੜ੍ਹਨ ਜਾਣਾ ਉਸਦੀ ਜ਼ਿੰਦਗੀ ਦਾ ਸਭ ਤੋਂ ਅਹਿਮ ਮੋੜ ਸੀ। ਉਸ ਸਮੇਂ ਦੇ ਭਾਰਤੀ ਜੀਵਨ ਦੇ ਪਛੜੇਪਣ ਤੇ ਦੁਰਦਸ਼ਾ ਦੇ ਟਾਕਰੇ ਤੇ ਉਸ਼ਨੂੰ ਅਮਰੀਕਾ ਦੇ ਵਿਕਸਿਤ ਸਨਅਤੀ ਸਮਾਜ ਦੀ ਖੁਸ਼ਹਾਲੀ ਨੇ ਬੇਹੱਦ ਪ੍ਰਭਾਵਤ ਕੀਤਾ। ਉਸਦੇ ਸੰਵੇਦਨਸ਼ੀਲ ਮਨ ਦੇ ਕਈ ਹਨੇਰੇ ਕੋਨੇ ਰੁਸ਼ਨਾ ਉਠੇ ਤੇ ਉਸਨੇ ਇਸ ਰੌਸ਼ਨੀ ਨੂੰ ਪੰਜਾਬੀ ਲੋਕਾਂ ਤਕ ਅਪੜਾਣ ਹਿਤ ਪ੍ਰੀਤਲੜੀ ਮਾਧਿਅਮ ਚੁਣਿਆ।

ਗੁਰਬਖਸ਼ ਸਿਘ ਕੋਲ ਕਿਉਂਕਿ ਉਸ ਸਮੇਂ ਕੋਈ ਆਪਣਾ ਨਿਸਚਿਤ ਦ੍ਰਿਸ਼ਟੀਕੋਣ ਨਹੀਂ ਸੀ ਇਸ ਲਈ ਉਸ ਨੇ ਤਤਕਾਲੀਨ ਅਮਰੀਕੀ ਸਨਅਤੀ ਸਮਾਜ ਦੀ ਉਭਰਵੀਂ ਵਿਚਾਰਧਾਰਾ—ਬੁਰਜ਼ੂਆ ਉਦਾਰਵਾਦ—ਨੂੰ ਸਹਿਜੇ ਹੀ ਅਪਣਾ ਲਿਆ। ਬੁਰਜੂਆ ਉਦਾਰਵਾਦ ਦਿੱਤੀ ਹੋਈ ਸਮਾਜਕ ਸਥਿਤੀ ਦੀਆਂ ਸੀਮਾਵਾਂ ਦੇ ਅੰਤਰਗਤ ਹੀ ਵਿਅਕਤੀਗਤ ਯਤਨਾਂ ਰਾਹੀਂ ਏਨੀ ਕੁ ਤਬਦੀਲੀ ਕਰਨ ਲਈ ਪ੍ਰੇਰਦਾ ਹੈ ਜਿੰਨੀ ਕਿ ਵਿਕਸਤ ਹੋ ਰਹੇ ਸਰਮਾਏਦਾਰਾ ਸਮਾਜ ਲਈ ਲੋੜੀਂਦੀ ਹੀ ਨਹੀਂ ਸਗੋਂ ਲਾਜ਼ਮੀ ਹੁੰਦੀ ਹੈ। ਇਹ ਵਿਚਾਰਧਾਰਾ ਮੱਧਸ਼੍ਰੇਣਿਕ ਵਿਅਕਤੀਵਾਦੀ, ਸੁਧਾਰਵਾਦ, ਗੈਰ-ਜਮਾਤੀ ਮਾਨਵਵਾਦ ਆਦਿ ਝੁਕਾਵਾਂ ਨੂੰ ਜਨਮ ਦਿੰਦੀ ਹੈ।

ਗੁਰਬਖਸ਼ ਸਿੰਘ ਦੀ ਸਮਾਜਕ ਸਮਸਿਆਵਾਂ ਪ੍ਰਤੀ ਪਹੁੰਚ ਸਮੁਚੇ ਤੌਰ ਤੇ ਬੁਰਜੂਆ ਉਦਾਰਵਾਦੀ ਸੀ। ਇਸ ਸਦੀ ਦੇ ਚਾਲੀਵਿਆਂ ਵਿਚ ਸਾਡੇ ਦੇਸ਼ ਦੀ ਸਰਮਾਏਦਾਰ ਜਮਾਤ ਸਾਮਰਾਜਵਾਦ ਵਿਰੁਧ ਕੌਮੀ ਲਹਿਰ ਦੀ ਅਗਵਾਈ ਆਪਣੇ ਹੱਥਾਂ ਵਿਚ ਰਖ ਸਕਣ ਕਾਰਣ ਦੇਸ਼ ਦੀ ਆਰਥਿਕਤਾ ਦੇ ਕਾਫੀ ਵੱਡੇ ਭਾਗ ਨੂੰ ਆਪਣੇ ਕਬਜ਼ੇ ਵਿਚ ਲੈ ਸਕਣ ਦੀ ਯੋਗਤਾ ਪੈਦਾ ਕਰ ਚੁੱਕੀ ਸੀ। ਸਿੱਟੇ ਵਜੋਂ ਸਾਡੇ ਦੇਸ਼ ਵਿਚ ਉਸ ਸਮੇਂ ਸਰਮਾਇਦਾਰਾ ਵਿਕਾਸ ਦੇ ਮੁਢਲੇ ਪੜਾਅ ਤਹਿ ਕੀਤੇ ਜਾ ਚੁਕੇ ਸਨ ਅਤੇ ਏਥੋਂ ਦੀ ਬੁਰਜੂਆ ਜਮਾਤ ਪੱਕੇ ਪੈਰੀਂ ਹੋਣ ਵਲ ਵਧ ਰਹੀ ਸੀ। ਸਰਮਾਏਦਾਰਾ ਵਿਕਾਸ ਦਾ ਇਕ ਉਭਰਵਾਂ ਸਮਾਜਕ ਲੱਛਣ ਸ਼ਹਿਰੀ ਮਧ ਸ਼੍ਰੇਣੀ ਦਾ ਵਧਣਾ ਫੁਲਣਾ ਹੈ। ਉਸਦੀ ਵਿਚਾਰਧਾਰਾ, ਉਸਦੀਆਂ ਕਦਰਾਂ ਕੀਮਤਾਂ ਦਾ ਦਿਨੋ ਦਿਨ ਭਾਰੂ ਹੁੰਦੇ ਜਾਣਾ ਸੁਭਾਵਕ ਸਮਾਜਕ ਕਰਮ ਬਣ ਜਾਂਦਾ ਹੈ। ਇਸ ਦਾ ਜਮਾਤੀ ਦ੍ਰਿਸ਼ਟੀਕੋਣ–ਵਿਅਕਤੀਵਾਦ ਉਦਾਰਵਾਦ ਦਾ ਪੂਰਕ ਰੂਪ ਹੀ ਹੁੰਦਾ ਹੈ। ਇਨ੍ਹਾਂ ਸਾਜ਼ਗਾਰ ਹਾਲਤਾਂ ਵਿਚ ਗੁਰਬਖਸ਼ ਸਿੰਘ ਦਾ ਇਕ ਲੇਖਕ ਵਜੋਂ ਪੇਸ਼ ਹੋਣਾ ਸ਼ੁਭ ਆਗਮਨ ਹੀ ਕਿਹਾ ਜਾ ਸਕਦਾ ਸੀ। ਪੰਜਾਬ ਦੀ ਉਭਰ ਰਹੀ ਮਧਸ਼੍ਰੇਣੀ ਨੂੰ ਗੁਰਬਖਸ਼ ਸਿੰਘ ਵਿਚ ਆਪਣਾ ਯੋਗ ਬੁਲਾਰਾ ਮਿਲ ਗਿਆ ਤੇ ਉਸਨੇ ਇਸ ਲੇਖਕ ਨੂੰ ਤਨੋਂ ਮਨੋਂ ਧਨੋਂ ਅਪਣਾ ਲਿਆ।

ਜਗੀਰੂ ਸਮਾਜਕ ਕੀਮਤਾਂ ਦੇ ਪਛੜੇਪਣ ਦੇ ਟਾਕਰੇ 'ਤੇ ਬੁਰਜੂਆ ਕੀਮਤਾਂ ਦੀ ਸਾਰਥਕਤਾ ਦਾ ਦਿਨੋਂ ਦਿਨ ਨਿਖਰਵੇਂ ਰੂਪ ਵਿਚ ਪ੍ਰਗਟ ਹੋਣਾ ਪਰਿਵਰਤਨ ਕਾਲ ਦੀ ਵਿਸ਼ੇਸ਼ਤਾ ਕਿਹਾ ਜਾ ਸਕਦਾ ਹੈ। ਨਿਰਜਿੰਦ ਪਰੰਪਰਾਵਾਦੀ ਜਗੀਰੂ ਕੀਮਤਾਂ ਦੇ ਮੁਕਾਬਲੇ 'ਤੇ ਮਧਸ਼੍ਰੇਣਿਕ ਵਿਅਕਤੀਵਾਦੀ ਕੀਮਤਾਂ ਨਿਸਚੇ ਹੀ ਅਗਾਂਹ-ਵਧੂ ਹੁੰਦੀਆਂ ਹਨ ਕਿਉਂਕਿ ਉਹ ਸਮਾਜ ਵਿਚ ਵਿਅਕਤੀ ਦੇ ਰੋਲ ਨੂੰ ਵਧੇਰੇ ਮਹੱਤਵ ਦਿੰਦੀਆਂ ਹਨ। ਇਹੀ ਕਾਰਨ ਸੀ ਕਿ

ਗੁਰਬਖਸ਼ ਸਿੰਘ ਦੀਆਂ ਲਿਖਤਾਂ ਨੇ ਲਗਭਗ ਤਿੰਨ ਦਹਾਕੇ ਪੰਜਾਬੀ ਸਮਾਜ ਵਿਚ ਅਗਾਂਹਵਧੂ ਰੋਲ ਅਦਾ ਕੀਤਾ ਜਿਸ ਕਾਰਨ ਉਸਨੂੰ ਏਨੀ ਪ੍ਰਵਾਨਗੀ ਤੇ ਪ੍ਰਸਿਧੀ ਪ੍ਰਾਪਤ ਹੋਈ।

ਪਰ ਉਦਾਰਵਾਦ ਦਾ ਇਕ ਅਤਿ ਕਮਜ਼ੋਰ ਪੱਖ ਇਹ ਹੈ ਕਿ ਉਹ ਸਥਿਤੀ ਪ੍ਰਤੀ ਚੇਤਨਤਾ ਤਾਂ ਪ੍ਰਦਾਨ ਕਰਦਾ ਹੈ, ਬੁਨਿਆਦੀ ਸਮਾਜਕ ਤਬਦੀਲੀਆ ਲਈ ਲੋੜੀਂਦੀ ਮਾਨਸਿਕ ਪਕਿਆਈ ਨਾਲ ਲੈਸ ਨਹੀਂ ਕਰਦਾ। ਇਸੇ ਕਾਰਨ ਸਰਮਾਏਦਾਰਾ ਸਮਾਜ ਵਿਚ ਜਮਾਤੀ ਵਿਰੋਧਤਾਈਆਂ ਦੇ ਤਿੱਖੇ ਹੋਣ ਨਾਲ ਹੀ ਉਦਾਰਵਾਦ ਦਾ ਅਗਾਂਹਵਧੂਪਣ ਪੀਲਾ ਪੈਣ ਲਗਦਾ ਹੈ ਅਤੇ ਜਮਾਤੀ ਸੰਘਰਸ਼ ਦੇ ਤੇਜ਼ ਹੋਣ ਨਾਲ ਇਹ ਮੂਲੋਂ ਹੀ ਸਾਹਸਤਹੀਣ ਹੋ ਜਾਂਦਾ ਹੈ। ਕਈ ਵਾਰ ਤਾਂ ਇਸ ਦੀ ਇਹ ਕਮਜ਼ੋਰੀ ਇਸਨੂੰ ਪਹਿਲਾਂ ਸਰਮਾਏਦਾਰਾ ਲੁੱਟ ਪ੍ਰਤੀ ਭਾਵਕ ਗੁੱਸੇ, ਫਿਰ ਮੁਆਫੀਨਾਮੇ ਤੇ ਅੰਤ ਇਸ ਅੱਗੇ ਗੋਡੇ ਟੇਕਣ ਦੀ ਹਾਲਤ ਤੱਕ ਲੈ ਜਾਂਦੀ ਹੈ।

ਗੁਰਬਖਸ਼ ਸਿੰਘ ਦੀਆਂ ਲਿਖਤਾਂ ਵਿਚ ਉਪਰੋਕਤ ਸਾਰੇ ਪੜਾਅ ਸਾਕਾਰ ਦੇਖੇ ਜਾ ਸਕਦੇ ਹਨ। ਇਹੀ ਕਾਰਨ ਹੈ ਕਿ ਪਿਛਲੇ ਕੁਝ ਸਮੇਂ ਵਿਚ ਗੁਰਬਖਸ਼ ਸਿੰਘ ਦੀ ਪ੍ਰਸਿਧੀ ਨੂੰ ਕਾਫੀ ਚੋਟ ਪਹੁੰਚੀ ਜਿਸਨੂੰ ਮਹਿਸੂਸ ਕਰਕੇ ਉਹ ਭਾਵਕ ਤੌਰ 'ਤੇ ਦੁਖੀ ਤਾਂ ਹੁੰਦਾ ਸੀ ਪਰ ਇਸਦੇ ਕਾਰਨਾਂ ਨੂੰ ਜਾਨਣ ਲਈ ਉਹ ਪਹਿਲਾਂ ਵਾਂਗ ਹੀ ਅਸਮਰਥ ਰਿਹਾ। ਫਿਰ ਵੀ ਗੁਰਬਖਸ਼ ਸਿੰਘ ਨੇ ਆਪਣੇ ਉਦਾਰਵਾਦੀ ਵਿਚਾਰਾਂ ਸਦਕਾ ਪੰਜਾਬੀ ਸਮਾਜ ਦੇ ਪ੍ਰੀਵਰਤਨ ਕਾਲ ਦੇ ਸਮੇਂ ਵਿਚ ਕਾਫੀ ਗਿਣਨਯੋਗ ਹਿੱਸਾ ਪਾਇਆ ਹੈ ਅਤੇ ਉਸਨੇ ਆਪਣੇ ਜਿਉਂਦੇ ਜੀਅ ਇਸ ਦੀ ਅੰਤਿਮ ਸੀਮਾ ਨੂੰ ਦੇਖ ਲਿਆ। ਪੰਜਾਬੀ ਚੇਤਨਤਾ ਦੇ ਵਿਕਾਸ ਦੇ ਇਕ ਖਾਸ ਪੜਾਅ ਉਤੇ ਉਸਦੀ ਸਾਹਿਤਕ ਦੇਣ ਦਾ ਮੁਲਾਂਕਣ ਇਸੇ ਸੰਦਰਭ ਵਿਚ ਹੀ ਕੀਤਾ ਜਾ ਸਕਦਾ ਹੈ। OO

[ਅੰਗਰੇਜ਼ੀ ਪੰਜਾਬੀ ਕੋਸ਼ ਵਿਭਾਗ, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ]

---

# ਦਮਨ ਦਾ ਰਸੋਈ ਘਰ

ਦੇਵਿੰਦਰ ਦਮਨ ਦਾ ਪੂਰਾ ਹਿੰਦੀ ਨਾਟਕ 'ਰਸੋਈ ਘਰ' ਅਸਲ ਵਿਚ ਵਿਚਾਰਾਂ ਦਾ ਨਾਟਕ ਹੈ। ਨਿਰੰਤਰ ਤਣਾਉ ਨਾਲ ਭਰਪੂਰ ਇਸ ਦੀ ਵਾਰਤਾਲਾਪ ਵਿਚ ਇਕ ਸੁਚੱਜਤਾ ਨਾਲ ਘੜੀ ਗਈ ਵਿਉਂਤ ਮੌਜੂਦ ਹੈ। ਵਾਰਤਾਲਾਪ ਦਾ ਹਰ ਬੋਲ ਡੂੰਘੇਰੇ ਅਰਥਾਂ ਨਾਲ ਭਰਪੂਰ ਹੈ। ਦਮਨ ਨੇ ਜਾਣ ਬੁਝਕੇ ਆਮ ਫਹਿਮ ਗੱਲਬਾਤ ਤੋਂ ਪਰਹੇਜ਼ ਕੀਤਾ ਹੈ। ਇਕ ਪਲ ਲਈ ਵੀ ਉਹ ਵਾਰਤਾਲਾਪ ਨੂੰ ਰੰਗਹੀਣ ਤੇ ਰੁਟੀਨ ਗੱਲਕੱਥ ਦੀ ਪੱਧਰ ਉਤੇ ਥੱਲੇ ਨਹੀਂ ਉਤਰਨ ਦਿੰਦਾ। ਦਰਸ਼ਕਾਂ ਨੂੰ ਨਾਟਕ ਦੀ ਸਮੁੱਚੀ ਪੇਸ਼ਕਾਰੀ ਦੌਰਾਨ ਆਪਣੀਆਂ ਅੱਖਾਂ ਤੋਂ ਕੰਨ ਅਦਾਕਾਰਾਂ ਵਲ ਕੇਂਦ੍ਰਿਤ ਕਰਕੇ ਬਹੁਤ ਚੁਕੰਨੇ ਹੋਕੇ ਬੈਠਣਾ ਪੈਂਦਾ ਹੈ। ਵੇਸਭੂਸ਼ਾ, ਰੋਸ਼ਨੀਆਂ ਅਤੇ ਮੰਚ ਸਜਾਵਟ ਸਭ ਕੁਝ ਨੂੰ ਇਸ ਤਰ੍ਹਾਂ ਵਿਉਂਤਿਆ ਹੈ ਕਿ ਉਹਨਾਂ ਤੇ ਥੀਮ ਦੀ ਉਸਾਰੀ ਹੋਵੇ।

ਨਾਟਕ ਨਿਮਨਮਧ ਵਰਗ ਦੇ ਜੀਵਨ ਦੀ ਇਕ ਝਾਕੀ ਹੈ। ਇਕ ਵਿਧਵਾ ਔਰਤ ਆਪਣੇ ਤਿੰਨ ਜੁਆਨ ਹੋ ਰਹੇ ਬਚਿਆਂ—ਦੋ ਮੁੰਡੇ ਤੇ ਇਕ ਕੁੜੀ—ਨਾਲ ਇਕ ਸਾਧਾਰਨ ਜਿਹੇ ਦੋ ਕਮਰਿਆਂ ਦੇ ਮਕਾਨ ਵਿਚ ਰਹਿ ਰਹੀ ਹੈ, ਜਿਸ ਮਕਾਨ ਦੇ ਪਿਛਵਾੜੇ ਵਿਚ ਰਸੋਈ ਹੈ। ਭਾਵੇਂ ਚਿੰਨ੍ਹਾਤਮਕ ਰੂਪ ਵਿਚ 'ਰਸੋਈ ਘਰ' ਸਾਰੇ ਨਾਟਕ ਉਤੇ ਭਾਰੂ ਹੈ ਪਰ ਨਾਟਕ ਦਾ ਸਾਰਾ ਕਾਰਜ ਖੇਤਰ ਉਹ ਬੈਠਕ ਹੈ ਜੋ ਨਾ ਕੇਵਲ ਸਾਰੇ ਪਰਿਵਾਰ ਲਈ ਡਰਾਇੰਗ ਤੇ ਡਾਈਨਿੰਗ ਰੂਮ ਦਾ ਕੰਮ ਹੀ ਸਾਰਦੀ ਹੈ ਸਗੋਂ ਵਜ਼ੀਫੇ ਦੀ ਪ੍ਰਾਪਤੀ ਲਈ ਬਹੁਤ ਮਿਹਨਤ ਨਾਲ ਪੜ੍ਹਾਈ ਕਰ ਰਹੇ ਦੂਜੇ ਪੁੱਤਰ ਦਾ ਅਧਿਐਨ ਤੇ ਸੌਣ ਦਾ ਕਮਰਾ ਵੀ ਹੈ। ਪਿਉ ਦੀ ਬੇਮੌਕਾ ਮੌਤ ਕਾਰਨ ਦੂਜਾ ਪੁੱਤਰ ਜੋ ਤਿੰਨਾਂ ਭੈਣ ਭਰਾਵਾਂ ਵਿਚ ਸਭ ਤੋਂ ਵੱਡਾ ਹੈ, ਕਿਸੇ ਦਫ਼ਤਰ ਵਿਚ ਨੌਕਰੀ ਕਰਨ ਲਈ ਮਜਬੂਰ ਹੈ। ਉਹੀ ਚੌਂਹ ਜੀਆਂ ਦੇ ਇਸ ਪਰਿ-ਵਾਰ ਵਿਚ ਇਕੋ ਇਕ ਕਮਾਊ ਵਿਅਕਤੀ ਹੈ।

'ਰਸੋਈ ਘਰ' ਕਿਸੇ ਇਕ ਨਗਰ ਦੇ ਕਿਸੇ ਇਕ ਪਰਿਵਾਰ ਦੀ ਕਹਾਣੀ ਨਹੀਂ। ਇਹ ਤਾਂ ਬਹੁਤ ਮੁਸ਼ਕਿਲ ਨਾਲ ਆਪਣਾ ਝੱਟ ਟਪਾ ਰਹੇ ਦੇਸ਼ ਦੇ ਲੱਖਾਂ ਕਰੋੜਾਂ ਪਰਿਵਾਰਾਂ ਦੀ ਸਥਿਤੀ ਨੂੰ ਸਾਹਵੇਂ ਲਿਆਉਂਦੀ ਹੈ। ਉਹਨਾਂ ਪਰਿਵਾਰਾਂ ਦਾ ਜੀਵਨ ਥੁੜੋਂ ਦਾ ਜੀਵਨ ਹੈ, ਨਿਰੰਤਰ ਸੰਘਰਸ਼ ਦਾ ਜੀਵਨ ਹੈ—ਅਜਿਹਾ ਜੀਵਨ ਜਿਸ ਉਤੇ ਭੁਖਮਰੀ ਦਾ ਪ੍ਰੇਤ ਹਮੇਸ਼ਾ ਮੰਡਲਾਉਂਦਾ ਰਹਿੰਦਾ ਹੈ।

ਵੱਡੇ ਭਰਾ ਵਲੋਂ ਪੁਰਾਣੇ ਟੁੱਟੇ ਬੂਟਾਂ ਦੀ ਥਾਂ ਨਵਿਆਂ ਦੀ ਖਰੀਦ, ਸਕੂਲ ਪੜ੍ਹਦੀ ਕੁੜੀ ਦੀ ਧੁੱਪ ਦੀਆਂ ਐਨਕਾਂ ਖਰੀਦਣ ਦੀ ਇੱਛਾ, ਅਤੇ ਛੋਟੇ ਭਰਾ ਵੱਲੋਂ ਕੁਝ ਕੁ ਕਿਤਾਬਾਂ ਖਰੀਦਣ ਦੀ ਤਾਂਘ—ਬੱਸ ਇਹੀ ਕੁਝ ਹੈ ਉਹਨਾਂ ਦੀਆਂ ਲੋੜਾਂ ਦੇ ਉਭਰਵੇਂ ਪੁਲੰਦੇ

ਵਿਚ। ਉਹ ਇਹਨਾਂ ਦੀ ਪੂਰਤੀ ਲਈ ਬਚਤ ਕਰਨ ਦਾ ਫੈਸਲਾ ਕਰਦੇ ਰਨ। ਤੇ ਇਸ ਬੱਚਤ ਲਈ ਉਹਨਾਂ ਦੇ ਸਾਹਮਣੇ ਇਕੋ ਇਕ ਰਾਹ ਇਹੀ ਹੈ ਕਿ ਉਹ ਮਹੀਨੇ ਦੇ ਅਖੀਰਲੇ ਦੋ ਦਿਨ ਭੁੱਖੇ ਰਹਿਣ। ਬੁਢੀ ਮਾਂ ਜੋ 'ਰਸੋਈ ਘਰ' ਨੂੰ ਜ਼ਿੰਦਗੀ ਦਾ ਚਿੰਨ੍ਹ ਸਮਝਦੀ ਹੈ, ਉਸ ਲਈ ਇਹ ਵਿਚਾਰ ਹੀ ਬਹੁਤ ਭਿਆਨਕ ਤੇ ਘ੍ਰਿਣਾਜਨਕ ਹੈ ਕਿ ਕਿਚਨ ਨੂੰ ਤਾਲਾ ਲਾ ਦਿੱਤਾ ਜਾਵੇ। ਰਸੋਈ ਦਾ ਬੂਹਾ ਬੰਦ ਕਰਨਾ ਉਸ ਲਈ ਅਤਿਅੰਤ ਗਰੀਬੀ ਤੇ ਇਕ ਪ੍ਰਕਾਰ ਦੀ ਸਮਾਜੀ ਨਗਨਤਾ ਦੀ ਪ੍ਰਤੱਖ ਨਿਸ਼ਾਨੀ ਹੈ।

ਤਿੰਨੇ ਭੈਣ ਭਰਾ ਕੋਈ ਸਿਰ ਫਿਰੇ ਜਾਂ ਸਨਕੀ ਵਿਅਕਤੀ ਨਹੀਂ। ਨਾ ਹੀ ਉਹਨਾਂ ਨੂੰ 'ਮੁਟਾਪਾ ਘਟਾਉਣ' ਜਾਂ 'ਪਤਲੇ ਹੋਣ' ਦਾ ਕੋਈ ਖਬਤ ਹੈ। ਸਗੋਂ ਉਹਨਾਂ ਨੂੰ ਤਾਂ ਪਹਿਲਾਂ ਹੀ ਲੋੜੀਂਦੀ ਖੁਰਾਕ ਨਹੀਂ ਮਿਲਦੀ। ਉਹਨਾਂ ਦਾ ਸੰਕਲਪ ਨੈਤਿਕ ਉਥਾਨ ਲਈ ਕਿਸੇ ਪ੍ਰਕਾਰ ਦਾ ਵਰਤ ਵੀ ਨਹੀਂ। ਕੀ ਬੂਟਾਂ ਦਾ ਜੋੜਾ, ਧੁੱਪ ਦੀਆਂ ਐਨਕਾਂ ਜ਼ਾਂ ਕਿਤਾਬਾਂ ਇਯਾਸ਼ੀ ਦੀਆਂ ਚੀਜ਼ਾਂ ਹਨ? ਦੂਜੇ ਬੰਨੇ ਮਾਂ ਪੁਰਾਣੀ ਪੀੜ੍ਹੀ ਦੀ ਔਰਤ ਹੈ ਤੇ ਉਸਦੀਆਂ ਆਪਣੀਆਂ ਪੱਕੀਆਂ ਪੀਡੀਆਂ ਕਦਰਾਂ ਕੀਮਤਾਂ ਹਨ। ਜੇ ਉਸਦੇ ਬੱਚੇ ਭੁੱਖੇ ਰਹਿਣਗੇ ਤਾਂ ਉਹ ਭਲਾ ਅੰਨ ਨੂੰ ਕਿਵੇਂ ਮੂੰਹ ਲਾ ਸਕਦੀ ਹੈ? ਉਹ ਤਾਂ ਇਹ ਜਾਣਕੇ ਵੀ ਬਹੁਤ ਹੈਰਾਨ ਪਰੇਸ਼ਾਨ ਹੁੰਦੀ ਹੈ ਕਿ ਪਰਿਵਾਰ ਦੇ ਇਕ ਮਿੱਤਰ ਨੂੰ ਬਿਨਾਂ ਮਿੱਠੇ ਤੋਂ ਚਾਹ ਪਿਆਈ ਗਈ ਹੈ।

ਨਾਟਕ ਦੀ ਕਥਾ ਵਿਚ ਇਸਤਰ੍ਹਾਂ ਦੇ ਕਈ ਦਿਲਚਸਪ ਉਤਾਰ ਚੜ੍ਹਾ ਹਨ। ਜਦੋਂ ਇਕ ਪੁਰਾਣਾ ਹਮਜਮਾਤੀ ਅਚਾਨਕ ਘਰ ਆ ਜਾਂਦਾ ਹੈ ਤਾਂ ਉਦੋਂ ਘਰ ਵਿਚ ਖੰਡ ਨਹੀਂ ਹੁੰਦੀ। ਖੰਡ ਨਾ ਹੋਣ ਦੀ ਸਮਸਿਆ ਉਦੋਂ ਸੁਲਝ ਜਾਂਦੀ ਹੈ ਜਦੋਂ 'ਮਹਿਮਾਨ' ਇਹ ਆਖ ਦਿੰਦਾ ਹੈ ਕਿ ਉਹ ਬਿਨਾਂ ਮਿੱਠੇ ਤੋਂ ਹੀ ਚਾਹ ਪੀ ਲਵੇਗਾ।

ਅਦਾਕਾਰ-ਨਿਰਦੇਸ਼ਕ ਤੇ ਨਾਟਕ ਲੇਖਕ ਦੇਵਿੰਦਰ ਦਮਨ ਨਿਰਸੰਦੇਹ ਸਮੁੱਚੀ ਪੇਸ਼-ਕਾਰੀ ਦੀ ਜਿੰਦ ਜਾਨ ਹੈ। ਉਸਨੇ ਵਿਸਤ੍ਰਿਤ ਤੇ ਗੁੰਝਲਦਾਰ ਸੈੱਟ ਲਾਉਣ ਅਤੇ ਪ੍ਰਕਾਸ਼-ਪ੍ਰਭਾਵਾਂ ਵਿਚ ਬਹੁਤੀ ਬਰੀਕਬੀਨੀ ਤੋਂ ਪਰਹੇਜ਼ ਕੀਤਾ ਹੈ।

ਗਾਂਧੀ ਸਮਾਰਕ ਭਵਨ, ਚੰਡੀਗੜ੍ਹ ਦੀ ਪਰਦੇ ਰਹਿਤ ਛੋਟੀ ਜਿਹੀ ਸਟੇਜ ਨੇ ਵੀ ਉਸ ਉਤੇ ਬਹੁਤ ਸਾਰੇ ਪ੍ਰਤਿਬੰਧ ਲਾਏ ਹੋਣਗੇ। ਪਰ ਉਹ ਚੰਗੇ ਅਦਾਕਾਰਾਂ ਸਦਕਾ ਇਹਨਾਂ ਉਤੇ ਕਾਬੂ ਪਾ ਲੈਂਦਾ ਹੈ। ਸੁਖਪਾਲ ਢਿਲੋਂ ਨੇ ਤਾਂ ਖਾਸ ਤੌਰ ਤੇ ਆਪਣਾ ਰੋਲ ਬਹੁਤ ਸੁਚੱਜਤਾ ਨਾਲ ਨਿਭਾਇਆ ਹੈ। ਆਪਣੇ ਚਿਹਰੇ ਦੇ ਹਾਵ ਭਾਵਾਂ ਅਤੇ ਆਵਾਜ਼ ਦੇ ਉਤਰਾ ਚੜ੍ਹਾ ਰਾਹੀਂ ਉਹ ਲੋੜੀਂਦਾ ਪ੍ਰਭਾਵ ਉਤਪੰਨ ਕਰਦੀ ਹੈ। ਇਕ ਚੰਗੀ ਰਵਾਇਤੀ ਮਾਂ ਵਜੋਂ ਨਿਰਮਲ ਲੜੋਇਆ ਨੇ ਵੀ ਸੋਹਣਾ ਕੰਮ ਕੀਤਾ ਹੈ। ਦਰਸ਼ਨ ਜੈਨ ਵੱਡੇ ਭਰਾ ਦਾ ਰੋਲ ਕਰਦਾ ਹੈ ਜੋ ਬਹੁਤ ਦੁਖੀ ਹੋ ਕੇ ਇਹ ਮਹਿਸੂਸ ਕਰਦਾ ਹੈ ਕਿ ਉਹ ਸਮੇਂ ਤੋਂ ਪਹਿਲਾਂ ਬੁੱਢਾ ਹੋ ਰਿਹਾ ਹੈ। ਸਾਰੇ ਨਾਟਕ ਵਿਚ ਉਹ ਭਾਰੀ ਜ਼ਿੰਮੇਵਾਰੀਆਂ ਨਾਲ ਲੱਦੇ ਹੋਏ ਇਕ ਥੱਕੇ ਟੁੱਟੇ ਆਦਮੀ ਦਾ ਪ੍ਰਭਾਵ ਦਿੰਦਾ ਹੈ।

ਜਦੋਂ 9 ਤੋਂ 11 ਦਸੰਬਰ ਨੂੰ ਇਹ ਨਾਟਕ ਗਾਂਧੀ ਭਵਨ ਵਿਚ ਖੇਡਿਆ ਜਾ ਰਿਹਾ ਸੀ, ਉਦੋਂ ਮੇਰਾ ਅਚਾਨਕ ਉਸ ਪਾਸਿਉਂ ਲੰਘਣ ਹੋਇਆ। ਉਥੇ ਲਟਕਾਏ ਕਪੜੇ ਦੇ

ਬੈਨਰ ਉਤੇ ਵੱਡੇ ਮੋਟੇ ਅੱਖਰਾਂ ਵਿਚ ਨਾਟਕ ਦਾ ਸਰਸਰੀ ਤੌਰ 'ਤੇ ਨਾਉਂ ਪੜ੍ਹਨ ਤੋਂ ਮੈਂ ਇਹ ਜਾਣਿਆ ਜਿਵੇਂ ਸੁਆਣੀਆਂ ਨੂੰ ਆਦਰਸ਼ ਰਸੋਈ ਘਰ ਬਾਰੇ ਦੱਸਣ ਲਈ ਇਥੇ ਕੋਈ ਪ੍ਰਦਰਸ਼ਣੀ ਹੋ ਰਹੀ ਹੈ। ਨਾਟਕ ਦਾ ਕੋਈ ਇਸ ਤੋਂ ਵਧੀਆ ਤੇ ਢੁਕਵਾਂ ਨਾਉਂ ਰਖਿਆ ਜਾਣਾ ਚਾਹੀਦਾ ਹੈ।

ਕੀ ਦੇਵਿੰਦਰ ਦਮਨ ਨੇ ਪ੍ਰਚਾਰ ਕਰਨ ਦੀ ਕੋਸ਼ਿਸ਼ ਕੀਤੀ ਹੈ ? ਬਿਲਕੁਲ ਨਹੀਂ। ਉਸਨੇ ਨਾਅਰੇਬਾਜ਼ੀ ਅਤੇ ਉਪਦੇਸ਼ਾਂ ਤੋਂ ਪਰਹੇਜ਼ ਕੀਤਾ ਹੈ। ਉਹ ਆਪਣੇ ਆਪ ਨੂੰ ਨਿਮਨ ਮਧ ਵਰਗ ਦੀ ਦਸ਼ਾ ਦਾ ਯਥਾਰਥਕ ਚਿਤਰ ਪ੍ਰਸਤੁਤ ਕਰਨ ਤਕ ਹੀ ਸੀਮਿਤ ਰਖਦਾ ਹੈ, ਜੋ ਵਰਗ ਬੁਨਿਆਦੀ ਮਨੁੱਖੀ ਲੋੜਾਂ ਤੋਂ ਅਗਾਂਹ ਕੁਝ ਸੂਖਮ ਵਸਤਾਂ ਪ੍ਰਾਪਤ ਕਰਨ ਦੀ ਵੀ ਲੋਚਾ ਰਖਦਾ ਹੈ।

ਬੜੀ ਮੁੱਦਤ ਪਿਛੋਂ ਮੈਨੂੰ ਚੰਡੀਗੜ੍ਹ ਵਿਚ ਗੈਰ ਪੈਸ਼ਾਵਰ ਕਲਾਕਾਰਾਂ ਦੀ ਨਿੱਕੀ ਜਿਹੀ ਟੋਲੀ ਵਲੋਂ ਬਹੁਤ ਲਗਨ ਨਾਲ ਖੇਡਿਆ ਗਿਆ ਇਕ ਸਚਮੁੱਚ ਦਾ ਚੰਗਾ ਨਾਟਕ ਵੇਖਣ ਦਾ ਮੌਕਾ ਮਿਲਿਆ।

ਉਮੀਦ ਕੀਤੀ ਜਾਣੀ ਚਾਹੀਦੀ ਹੈ ਕਿ ਨੇੜ ਭਵਿਖ ਵਿਚ ਇਹ ਨਾਟਕ ਟੈਗੋਰ ਥੀਏਟਰ ਵਿਚ ਵੀ ਵਿਖਾਇਆ ਜਾਵੇਗਾ। ○○

[ ਤਾਰਾ ਚੰਦ ਗੁਪਤਾ ]

## ਸੱਚੇ ਮਾਰਗ ਚਲਦਿਆਂ [ਹਰਜੀਤ ਦੌਧਰੀਆ]

'ਸੱਚੇ ਮਾਰਗ ਚਲਦਿਆਂ' ਇੰਗਲੈਂਡ ਨਿਵਾਸੀ ਪੰਜਾਬੀ ਦੇ ਨੌਜਵਾਨ ਕਵੀ ਹਰਜੀਤ ਦੌਧਰੀਆ ਦਾ ਪਹਿਲਾ ਕਾਵਿ-ਸੰਗ੍ਰਹਿ ਹੈ। ਹਰਜੀਤ ਅਸਲੋਂ ਹੀ ਨਵਾਂ ਕਵੀ ਹੈ। ਪਰਦੇਸ-ਵਾਸੀ ਹੋਣ ਕਾਰਣ ਉਹ ਪੰਜਾਬ ਵਿਚ ਘੱਟ ਛਪਿਆ ਹੈ, ਇਸ ਲਈ ਭਾਰਤ ਦੇ ਪੰਜਾਬੀ ਪਾਠਕ ਉਸ ਦੇ ਨਾਂ ਤੋਂ ਬਹੁਤੇ ਵਾਕਫ ਨਹੀਂ ਹਨ।

ਉਹ ਛੰਦ-ਬੰਦ ਕਵਿਤਾ ਦਾ ਮੋੜ ਕੱਟ ਕੇ ਨਹੀਂ, ਸਗੋਂ ਸਿੱਧਾ ਹੀ ਖੁਲੀ ਪਰ ਆਧੁਨਿਕ ਕਵਿਤਾ ਦੇ ਖੇਤਰ ਵਿਚ ਆ ਖਲੋਤਾ ਹੈ। ਭਾਰਤ ਦਾ ਜੰਮ-ਪਲ ਤੇ ਇੰਗਲੈਂਡ ਦਾ ਵਾਸੀ ਹੋਣ ਕਾਰਨ, ਤੇ ਦੋਹਾਂ ਦੇਸ਼ਾਂ ਦੇ ਸਭਿਆਚਾਰਕ ਵਿਰਸੇ ਤੇ ਮਾਹੌਲ ਤੋਂ ਪ੍ਰਭਾਵਿਤ ਹੁੰਦੇ ਹੋਏ, ਉਸ ਦੇ ਦ੍ਰਿਸ਼ਟੀਕੋਣ ਵਿਚ ਇਕ ਨਵੀਂ ਵਿਸ਼ਾਲਤਾ ਆ ਗਈ ਹੈ। ਉਸ ਦੀ ਪਿੱਠ ਪਿੱਛੇ ਭਾਰਤ ਦਾ ਸਮਾਜੀ-ਪਿਛੋਕੜ ਖੜਾ ਹੈ ਤੇ ਅੱਖਾਂ ਸਾਹਮਣੇ ਇੰਗਲੈਂਡ ਦਾ।

ਹਰਜੀਤ ਆਧੁਨਿਕ ਵੀ ਹੈ ਤੇ ਪ੍ਰਗਤਿਸ਼ੀਲ ਵੀ। ਆਧੁਨਿਕਤਾ ਉਸ ਲਈ ਸਮਾਜੀ-ਯਥਾਰਥ ਤੋਂ ਅੱਖਾਂ ਮੀਟਣ ਲਈ ਬਹਾਨਾ ਨਹੀਂ ਬਣਦੀ ਸਗੋਂ ਸਮਾਜੀ-ਵਿਰੋਧਤਾਈਆਂ ਨੂੰ ਨਵੀਨ ਤੇ ਮੌਲਿਕ ਸ਼ੈਲੀ ਵਿਚ ਪ੍ਰਗਟ ਕਰਨ ਵਿਚ ਹੈ। ਉਹ ਅਸਲੋਂ ਹੀ ਨਵੇਂ ਤੇ ਅਛੂਤੇ ਵਿਸ਼ਿਆਂ ਨੂੰ ਕਾਵਿਕ-ਰੂਪ ਦਿੰਦਾ ਹੈ।

ਉਹ ਖੁਲ੍ਹੀ ਕਵਿਤਾ ਲਿਖਦਾ ਹੈ। ਉਸ ਦੀ ਕਵਿਤਾ ਵਿਚ ਪਰੰਪਰਾਵਾਦੀ ਰਾਗਾਤ-ਮਿਕਤਾ ਤੇ ਛੰਦਾ-ਬੰਦੀ ਦਾ ਬਿਲਕੁਲ ਅਭਾਵ ਹੈ। ਦੂਸਰੇ ਕਵੀਆਂ ਨਾਲੋਂ ਜੇ ਕੋਈ ਗੱਲ ਉਸ ਨੂੰ ਨਿਖੇੜਦੀ ਹੈ ਤਾਂ ਉਹਦੀ ਯਥਾਰਥਵਾਦੀ ਦ੍ਰਿਸ਼ਟੀ ਦੇ ਨਾਲ ਉਸ ਦਾ ਨਵਾਂ ਬਿੰਬ-ਵਿਧਾਨ ਤੇ ਪ੍ਰਗਟਾ-ਵਿਧੀ ਹੈ। ਬਹੁਤ ਹੀ ਹਲਕੀ ਜੇਹੀ ਤੇ ਮੱਧਮ ਰਾਗਾਤਮਿਕ ਲਹਿਰ ਉਸ ਦੀ ਕਵਿਤਾ ਵਿਚ ਰਮ ਰਹੀ ਹੁੰਦੀ ਹੈ। ਭਾਵੇ ਸਾਰੀਆਂ ਕਵਿਤਾਵਾਂ ਲਗ ਪਗ ਇਕੋ ਹੀ ਸ਼ੈਲੀ ਵਿਚ ਲਿਖੀਆਂ ਗਈਆਂ ਹਨ ਤੇ ਇੰਝ ਇਹਨਾਂ ਵਿਚ ਰੂਪ ਦੀ ਵੰਨ-ਸਵੰਨਤਾ ਦੀ ਥਾਂ ਪ੍ਰਗਟਾ ਦੀ ਇਕਸਾਰਤਾ ਹੈ ਪਰ ਤਾਂ ਵੀ ਵਿਸ਼ੇ ਦਾ ਡੂੰਘਾ ਵਿਸ਼ਲੇਸ਼ਨ ਉਸ ਦੀ ਕਵਿਤਾ ਦੀ ਅਲੋਕਾਰ ਵਿਸ਼ੇਸ਼ਤਾਈ ਹੈ। ਉਸ ਦੀ ਸ਼ੈਲੀ ਉਸ ਦੇ ਗੰਭੀਰ ਵਿਸ਼ਿਆਂ ਨੂੰ ਪ੍ਰਗਟਾਉਣ ਲਈ ਢੁਕਵੀਂ ਹੈ ਤੇ ਉਸ ਦੇ ਬਿੰਬ-ਵਿਧਾਨ ਦਾ ਸੋਮਾਂ ਤੇ ਆਧਾਰ ਭਾਰਤ ਵਿਚ ਬਤਾਇਆ ਪੇਂਡੂ ਜੀਵਨ ਹੈ।

ਖਰਵੀਆਂ ਤੇ ਤਲਖ਼ ਹਕੀਕਤਾਂ ਨੂੰ ਉਹਨਾਂ ਦੇ ਅਸਲ ਤੇ ਸਮੁੱਚੇ ਰੂਪ ਵਿਚ ਪ੍ਰਗਟ ਕਰਨਾ ਉਸ ਲਈ ਜਿਵੇਂ ਮੁਸ਼ਕਲ ਕਾਰਜ ਨਹੀਂ ਲੱਗਦਾ। ਇਹ ਤਾਂ ਉਸ ਲਈ ਘਰ ਦੀ ਗੱਲ ਹੈ ਜਾਂ ਇਕ ਅਨੁਭਵ ਦਾ ਆਪ-ਮੁਹਾਰਾ ਪ੍ਰਗਟਾਵਾ।

ਉਹ ਆਪਣਾ ਕਾਵਿ-ਸਿਧਾਂਤ ਕਈ ਕਵਿਤਾਵਾਂ ਵਿਚ ਸਪਸ਼ਟ ਰੂਪ ਵਿਚ ਪ੍ਰਗਟ

ਕਰਦਾ ਹੈ :

ਇਹ ਕਵਿਤਾ ਅੰਬਰਾਂ ਦੀ ਉਚਾਈ ਨਹੀਂ
ਤੇ ਨਾ ਕੋਈ ਰਦੀਫ-ਕਾਫੀਆ
ਤੇ ਨਾ ਹੀ ਕਿਸੇ ਸਤਰੰਗੀ ਪੀਂਘ ਦਾ ਝੂਟਾ ਹੈ
ਧਰਤੀ ਦੀ ਧੁੱਦਲ 'ਚ, ਰੁਲੇ ਹੋਏ ਹਨੇਰੇ 'ਚ
ਔਝੜੇ ਹੋਏ ਲੋਕਾਂ ਬਾਰੇ ਲਿਖਦਾ ਹਾਂ
ਉਹਨਾਂ ਮਹਾਨ ਕਾਮਿਆਂ ਨੂੰ ਕਲਮ ਬੰਦ ਕਰਦਾ ਹਾਂ
ਜਿਹਨਾਂ ਦੀ ਕਿਰਤ-ਘਾਲਣਾ
ਜ਼ਿੰਦਗੀ ਨੂੰ ਜੀਣ-ਯੋਗ ਬਣਾਉਂਦੀ ਹੈ (ਕਵਿਤਾ ਲਿਖਾਂਗਾ)

ਉਹ ਸਮਕਾਲੀ ਸਾਹਿਤਕਾਰਾਂ ਨਾਲ ਸੰਵਾਦ ਕਰਦਾ ਉਹਨਾਂ ਨੂੰ ਆਪਣਾ ਸਾਹਿਤਕ ਕਰਤੱਵ ਪਛਾਨਣ ਲਈ ਚੇਤੰਨ ਕਰਦਾ ਹੈ :

ਲੋਕਾਂ ਦੇ ਅਦੀਬੋ
ਨਵੇਂ ਸ਼ਾਂਤ-ਘਣਾਂ ਨਾਲ
ਭੰਨੇ ਸਿਰਾਂ ਦੀ ਸਾਰ ਲਵੋ
ਅੰਦਰੀਂ ਤੁੰਨੀਆਂ ਕਲਮਾਂ ਦੀਆਂ
ਜੀਭਾਂ ਦੇ ਹੱਕਾਂ ਲਈ ਲੜੋ
ਐਵੇਂ ਕੀਮਤੀ ਵਕਤ ਜ਼ਾਇਆ ਨਾ ਕਰੋ । (ਸਮਕਾਲੀ) ਅਦੀਬਾਂ ਨੂੰ

ਲੇਖਕ ਜ਼ਿੰਦਗੀ ਦੀ ਬੁਨਿਆਦੀ ਸਮੱਸਿਆ ਨੂੰ ਹੱਥ ਪਾਉਂਦਾ ਹੈ :

ਅੱਜ ਦੀ ਮੁੱਖ ਸਮੱਸਿਆ
ਜ਼ੁਲਫਾਂ ਦੀ ਗੁੰਝਲ ਨਹੀਂ
ਮੋਰਾਂ ਦੀ ਪੈਲ ਨਹੀਂ
ਨਾ ਤਰੇਲ ਤੁਪਕੇ, ਗੁਲਦੋਂਦੀਆਂ
ਜਾਂ ਪ੍ਰੀਤਾਂ ਦੀਆਂ ਲੜੀਆਂ ਪ੍ਰੋਣ ਦੀ
ਬਲਕਿ ਤਨਾਂ ਦੇ ਕੱਜਣ ਦੀ ਹੈ
ਭੁੱਖੇ ਢਿੱਡਾਂ ਦੇ ਰੱਜਣ ਦੀ ਹੈ । (ਮੁੱਖ ਸਮੱਸਿਆ)

ਹਰਜੀਤ ਦੀ ਕਵਿਤਾ ਇੰਗਲੈਂਡ ਵਿਚ ਰਹਿੰਦਿਆਂ ਰਚੀ ਗਈ ਹੋਣ ਦੇ ਬਾਵਜੂਦ ਵੀ ਪੰਜਾਬੀ ਦੇ ਸਾਹਿਤਕ ਪ੍ਰਵਾਹ ਨਾਲੋਂ ਟੁੱਟੀ ਹੋਈ ਪ੍ਰਤੀਤ ਨਹੀਂ ਹੁੰਦੀ । ਉਹ ਬੌਧਿਕ ਤੌਰ 'ਤੇ ਚੇਤੰਨ ਕਵੀ ਹੈ । ਉਸ ਦੀ ਹਰ ਕਵਿਤਾ ਅਨੁਭਵ ਤੇ ਸੂਝ-ਸੰਸਾਰ ਦੇ ਇੱਕ ਨਵੇਂ ਟਾਪੂ ਦੀ ਯਾਤਰਾ ਵਾਂਗ ਹੈ ।

ਸਾਰੇ ਸੰਗ੍ਰਹਿ ਦੇ ਪਾਠ ਤੋਂ ਕਿਤੇ ਵੀ ਇਹ ਪ੍ਰਭਾਵ ਨਹੀਂ ਪੈਂਦਾ ਕਿ ਇਹ ਲੇਖਕ ਦਾ ਪਹਿਲਾ ਕਾਵਿ-ਸੰਗ੍ਰਹਿ ਹੈ । ਪਹਿਲੇ ਸੰਗ੍ਰਹਿ ਨਾਲ ਹੀ ਹਰਜੀਤ ਪ੍ਰਗਤਿਸ਼ੀਲ ਕਵਿਤਾ ਦੇ ਪਿੜ ਵਿਚ ਆਦਰ-ਯੋਗ ਸਥਾਨ ਦਾ ਹੱਕਦਾਰ ਬਣ ਗਿਆ ਹੈ ਤੇ ਹੰਢੇ ਹੋਏ ਕਵੀ ਦਾ ਪ੍ਰਭਾਵ ਦਿੰਦਾ ਹੈ । ਸੱਚ ਦੇ ਮਾਰਗ 'ਤੇ ਚਲਦਿਆਂ ਅਤੇ ਇਸ ਸੱਚ ਨੂੰ ਕਾਵਿਕ-ਰੂਪ ਦਿੰਦਿਆਂ

ਜਿੰਨ੍ਹਾਂ ਦੁਸ਼ਵਾਰੀਆਂ ਵਿਚ ਦੀ ਗੁਜ਼ਰਨਾ ਪੈਂਦਾ ਹੈ ਕਵੀ ਉਹਨਾਂ ਤੋਂ ਭਲੀ-ਭਾਂਤ ਜਾਣੂ ਹੈ ਤੇ ਉਸ ਦੀ ਹਰ ਕਵਿਤਾ ਸਮਾਜਕ ਸੱਚ ਦੀ ਕੋਈ ਨਾ ਕੋਈ ਤਹਿ ਖੋਲ੍ਹਦੀ ਹੈ, ਜੇ ਉਸ ਦੀ ਕਵਿਤਾ ਨੂੰ ਇਕੋ ਸੰਕਲਪ ਰਾਹੀਂ ਪਰਿਭਾਸ਼ਿਤ ਕਰਨਾ ਹੋਵੇ ਤਾਂ ਆਖਿਆ ਜਾ ਸਕਦਾ ਹੈ ਕਿ ਉਹ ਅਲੋਚਨਾਤਮਿਕ ਯਥਾਰਥਵਾਦੀ ਕਵੀ ਹੈ। ਉਹ ਕਿਤੇ ਵੀ ਉਪਭਾਵਕ ਨਾਹਰੇਬਾਜ਼ੀ ਜਾਂ ਰੋਮਾਂਟਿਕ ਪਹੁੰਚ ਦਾ ਸ਼ਿਕਾਰ ਨਹੀਂ ਹੁੰਦਾ।

ਇੰਗਲੈਂਡ ਰਹਿੰਦੇ ਕਈ ਲੇਖਕ, ਪੈਸੇ ਖਰਚ ਸਕਣ ਦੀ ਸਮਰੱਥਾ ਕਾਰਨ, ਪੁਸਤਕ ਛਪਾਉਣ ਦੀ ਕਾਹਲੀ ਕਰ ਲੈਂਦੇ ਹਨ। ਪਰ ਇਸ ਪੁਸਤਕ ਦਾ ਪਾਠ ਸਿੱਧ ਕਰ ਦਿੰਦਾ ਹੈ ਕਿ ਲੇਖਕ ਅਜੇਹੀ ਭਾਵਨਾ ਤੋਂ ਮੁਕਤ ਹੈ ਤੇ ਇਸ ਪੁਸਤਕ ਦਾ ਛਾਪਿਆ ਜਾਣਾ ਪੰਜਾਬੀ ਲਈ ਭਾਗਸ਼ਾਲੀ ਹੈ।

'ਸੱਚੇ ਮਾਰਗ ਚਲਦਿਆਂ' ਕਾਵਿ-ਸੰਗ੍ਰਹਿ ਛਪਣ ਨਾਲ ਪੰਜਾਬੀ ਵਿਚ ਇਕ ਕਵੀ ਦਾ ਪ੍ਰੇਵਸ਼ ਹੋਇਆ ਹੈ ਤੇ ਉਸ ਨੂੰ ਪੰਜਾਬੀ ਪਾਠਕਾਂ ਸਾਹਮਣੇ ਪੇਸ਼ ਕਰਦਿਆਂ ਮੈਨੂੰ ਖੁਸ਼ੀ ਹੋ ਰਹੀ ਹੈ।

ਇਸ ਪੁਸਤਕ ਦਾ ਪ੍ਰਕਾਸ਼ਨ ਰਵੀ-ਸਾਹਿਤ ਪ੍ਰਕਾਸ਼ਨ ਅੰਮ੍ਰਿਤਸਰ ਨੇ ਕੀਤਾ ਹੈ।

[ਹਰਭਜਨ ਸਿੰਘ ਹੁੰਦਲ]

## ਡੁੱਬਦੇ ਸੂਰਜ ਨਹੀਂ ਵੇਖੀਦੇ [ਰਾਜਬੀਰ]

ਅਜੋਕੀ ਪੰਜਾਬੀ ਕਵਿਤਾ ਬੌਧਿਕਤਾ ਦੇ ਲੜ ਲੱਗੀ ਹੋਈ ਹੈ ਪਰ ਉਹੀ ਬੌਧਿਕਤਾ ਸਾਰਥਿਕ ਹੋ ਨਿਬੜਦੀ ਹੈ ਜਿਹੜੀ ਸਮਾਜਕਤਾ ਦਾ ਪੱਲਾ ਆਖਰੀ ਦਮ ਤੀਕ ਨਹੀਂ ਛੱਡਦੀ। ਰਾਜਬੀਰ ਦਾ ਪਲੇਠਾ ਕਾਵਿ-ਸੰਗ੍ਰਹਿ 'ਡੁੱਬਦੇ ਸੂਰਜ ਨਹੀਂ ਵੇਖੀਦੇ' ਇਹਦੀ ਮਿਸਾਲ ਹੈ। ਸਭ ਤੋਂ ਪਹਿਲੀ ਗੱਲ ਜਿਹੜੀ ਵਿਸ਼ੇਸ਼ ਖਿੱਚ ਦਾ ਕਾਰਨ ਬਣੇਗੀ, ਉਹ ਹੈ—ਰਾਜਬੀਰ ਅੰਦਰਲੇ ਕਵੀ ਦਾ 'ਦਲੇਰ ਮਨੁੱਖ' ਤੇ 'ਨਿਮਰ ਮਨੁਖ' ਨੂੰ ਇਕੋ ਸਮੇਂ ਸਮਰਪਿਤ ਹੋਣਾ ਜਿਸ ਦੀ ਸ਼ਾਹਦੀ ਉਹਦੀਆਂ ਕਵਿਤਾਵਾਂ ਆਪ ਭਰਦੀਆਂ ਹਨ।

ਦੇਸ਼ ਨੂੰ ਵਡਿਆਉਣ ਵਾਲੇ ਦੇ ਗਲੇ ਦੇ ਹਾਰ ਅਸੀਂ ਉਦੋਂ ਤੀਕ ਬਣੇ ਰਹਿੰਦੇ ਹਾਂ ਜਦੋਂ ਤੀਕ ਉਹ ਸੁਰ ਸਾਡੇ ਹੀ ਦੇਸ਼ ਦੇ ਜਸ ਗਾਉਂਦੀ ਚਲੀ ਜਾਂਦੀ ਹੈ ਤੇ ਜਦੋਂ ਹੀ ਉਸ ਸੁਰ ਦਾ ਰੁੱਖ ਬਦਲ ਜਾਂਦਾ ਹੈ ਤਾਂ ਸਾਨੂੰ ਉਹ ਫੁਟੀ ਅੱਖ ਨਹੀਂ ਭਾਉਂਦਾ। ਪਰ ਰਾਜਬੀਰ ਇਸ ਸਥਿਤੀ ਤੋਂ ਕਿਤੇ ਉਪਰ ਉਠਕੇ ਸਾਰੇ ਸੰਸਾਰ ਨੂੰ ਆਪਣਾ ਘਰ ਬਣਾਉਂਦਾ ਤੇ ਆਪਣੇ ਆਪ ਨੂੰ ਵਡਿਆਉਣ ਦੇ ਸੰਕੀਰਨ ਵਿਚਾਰਾਂ ਤੋਂ ਉਪਰ ਉਠਦਾ ਨਜ਼ਰੀਂ ਆਉਂਦਾ ਹੈ ਤੇ ਇਹ ਗੱਲ ਕਿਸੇ ਵੱਡੇ ਜਿਗਰੇ ਦਾ ਸਬੂਤ ਹੈ :

'ਤੁਸੀ ਸੁਖੀ ਇਸ ਲਈ ਹੋ ਕਿ ਤੁਸੀਂ<br>
ਚਾਰ ਦੀਵਾਰੀ ਨੂੰ ਘਰ ਆਖਦੇ ਹੋ !<br>
ਮੈਂ ਦੁਖੀ ਇਸ ਲਈ ਹਾਂ<br>
ਕਿ ਮੇਰੇ ਘਰ ਦੀ ਕੋਈ ਸੀਮਾ ਨਹੀਂ<br>
ਯਾਰੋ, ਹੁਣ ਮੈਂ ਪਾਕਿਸਤਾਨ ਨੂੰ ਗਾਲ ਨਹੀਂ ਕੱਢ ਸਕਣੀ<br>
ਹੁਣ ਚੀਨ ਨੂੰ ਮੈਂ ਬੁਰਾ ਨਹੀਂ ਕਹਿ ਸਕਣਾ... (ਮੈਂ ਪਿੰਡ ਨਹੀਂ ਆਉਣਾ)

ਇਸ ਕਵਿਤਾ ਰਾਹੀਂ ਕਵੀ ਦਾ ਸੰਵਾਦ ਆਪਣੇ ਪੇਂਡੂ ਯਾਰਾਂ, ਬੇਲੀਆਂ ਨਾਲ ਜਾਰੀ ਰਹਿੰਦਾ ਹੈ ਜਿਨ੍ਹਾਂ ਨੂੰ ਉਹ ਦੱਸਦਾ ਹੈ ਕਿ ਉਹ ਪਿੰਡ ਆਕੇ, ਘੁੱਟ-ਕੁ ਪੀਕੇ ਟਾਹਰਾਂ ਨਹੀਂ ਮਾਰ ਸਕਦਾ ਤੇ ਕਿਸੇ ਨੂੰ ਜ਼ਾਤ ਸਦਕਾ ਹੀਣ ਨਹੀਂ ਮੰਨ ਸਕਦਾ।

ਇਸੇ ਤਰ੍ਹਾਂ 'ਨਾ ਇਉਂ ਨਾ' ਕਵਿਤਾ ਰਾਹੀਂ ਉਹਦੀ ਆਜਜ਼ੀ ਅਦਾ ਮੰਗ ਕਰਦੀ ਹੈ ਕਿ ਉਹਦੇ ਰੇਸ਼ਮ ਵਰਗੇ ਅਰਮਾਨ, ਦਿਲ ਦੀ ਨਿੱਘ, ਪਿਆਰ ਤੇ ਕੋਮਲਤਾ ਵਿਗਸ ਕੇ ਸੁਗਾਤਾਂ ਦੂਜਿਆਂ ਨੂੰ ਵੰਡ ਸਕੇ ਅਤੇ ਜੱਲਾਦ ਵਰਗੀ ਘੂਰਦੀ ਅੱਖ ਤੋਂ ਉਸ ਨੂੰ ਡਰ ਆਉਂਦਾ ਹੈ। ਘੂਰਨ ਦੀ ਜਾਚ ਉਹਨੂੰ ਸਹਿ-ਸੁਭਾ ਆ ਜਾਵੇਗੀ।

ਉਹਦੀ ਕਵਿਤਾ ਡੂੰਘੇ ਦਰਿਆ ਦੀ ਨਿਆਈਂ ਸਹਿਜੇ ਹੀ ਵਗਦੀ ਤੁਰੀ ਜਾਂਦੀ ਹੈ। ਅਜੋਕੀ ਕਵਿਤਾ ਦਾ ਇਕ ਗੁਣ ਵਿਅੰਗ ਵੀ ਹੈ ਤੇ ਰਾਜਬੀਰ ਇਸ ਪੱਖੋਂ ਕਈਆਂ ਨਾਲੋਂ ਕਿਤੇ ਅੱਗੇ ਹੈ :

'ਉਹ ਮੇਰੇ ਤੱਕ ਨਹੀਂ ਪਹੁੰਚ ਸਕਦਾ
ਮੈਂ ਉਸ ਤੱਕ ਨਹੀਂ ਪਹੁੰਚ ਸਕਦਾ
ਇਹ ਕਿਧਰ ਦੀ ਤਰੱਕੀ ਹੈ

ਸਾਨੂੰ ਦੱਸੋ ਖਾਂ ਕਿੰਨਾ ਕੁ ਚਿਰ ਹੋਰ
ਆਪਣੇ ਡੌਲੇ ਤੇ ਪੱਟ ਦੀ ਮੱਛੀ ਦਾ, ਭੁੱਜਦਾ ਤੰਦੂਰੀ ਮੁਰਗਾ
ਰਹਾਂਗੇ ਵਿਹੰਦੇ...।' (ਖੁਰ ਗਏ ਰੰਗਾਂ ਦੀ ਦਾਸਤਾਨ)

ਜਾਂ

'ਅਸੀਂ ਜੇ ਦਰਿਆ ਸਾਂ
ਤਾਂ ਹਥੇਲੀਆਂ 'ਤੇ ਵਗਦੇ ਸਾਂ
ਜੇ ਪੰਛੀ ਸਾਂ
ਤਾਂ ਪਿੰਜਰਿਆਂ ਦੇ ਅੰਦਰ ਅੰਦਰ ਉਡਦੇ ਸਾਂ' (ਛੋਟੇ ਛੋਟੇ ਦਰਿਆ)

ਆਸ਼ਾਵਾਦ ਨਾਲ ਪ੍ਰਣਾਈ ਉਹਦੀ ਕਵਿਤਾ ਨਾਅਰਾ ਨਹੀਂ ਬਣਦੀ, ਇਹ ਗੱਲ ਡਾਢੇ ਮਾਣ ਵਾਲੀ ਹੈ ਕਿਉਂਕਿ ਪਹਿਲ ਵਰੇਸ ਵਿਚ ਭਾਵੁਕਤਾ ਦੇ ਵਹਿਣਾਂ 'ਚ ਵਹਿ ਜਾਣਾ ਸੁਭਾਵਕ ਹੁੰਦਾ ਹੈ।

ਆਈ ਸ਼ਾਮ ਬਾਰੇ ਨਾ ਸੋਚ
ਸਵੇਰ ਦੀ ਇੰਤਜ਼ਾਰ 'ਚ ਗਾ...।' (ਡੁੱਬਦੇ ਸੂਰਜ ਨਹੀਂ ਵੇਖੀਦੇ)

ਇਸ ਸੰਗ੍ਰਹਿ ਦਾ ਨਾਮਕਰਨ ਵੀ ਇਹੀ ਕਵਿਤਾ ਕਰਦੀ ਹੈ। ਇਸ ਕਵਿਤਾ ਰਾਹੀਂ ਰਾਜਬੀਰ ਬੀਤੇ 'ਤੇ ਝੂਰਨ ਤੋਂ ਵਰਜਦਾ ਤੇ ਆਉਣ ਵਾਲੇ ਸਮੇਂ ਦੀ ਉਡੀਕ ਕਰਨ ਲਈ ਮਸ਼ਵਰਾ ਦਿੰਦਾ ਹੈ।

ਖੜੋਤ 'ਚ ਆਈ ਸੋਚ ਨੂੰ ਸਭ ਕੁਝ ਖੜੋਤਾ ਜਾਪਦਾ ਹੈ ਤੇ ਤੋਰ 'ਚ ਪਈ ਜ਼ਿੰਦਗੀ ਨੂੰ ਸਭ ਕੁਝ ਤੁਰਦਾ ਜਾਪਦਾ ਹੈ :

ਮੈਂ ਖੜ੍ਹਾ ਸਾਂ..

ਹਵਾ ਬੰਦ ਸੀ...
ਮੈਂ ਕਦਮ ਹੋਰ ਪੁਟਿਆ
ਹੋਰ, ਇਕ ਹੋਰ
ਠੰਢੀ 'ਵਾ ਮੇਰੀ ਲੰਮੀ ਦਾੜ੍ਹੀ ਨਾਲ ਛੇੜਖਾਨੀਆਂ ਕਰਨ ਲੱਗੀ
ਮੈਂ...ਹੋਰ ਅਗਾਂਹ ਵੱਧਣ ਲੱਗਾ।' (ਇੰਜ ਵੀ ਹੁੰਦਾ ਹੈ : ਜਦ ਕਦਮ ਪੁੱਟੀਏ)

ਰਾਤ ਦੇ ਹਨੇਰੇ ਤੋਂ ਡਰਦਾ ਹੋਇਆ ਮਨੁਖ ਹਮੇਸ਼ ਦਿਨ ਦੀ ਇੰਤਜ਼ਾਰ ਡਾਢੀ ਬੇਸਬਰੀ ਨਾਲ ਕਰਦਾ ਰਿਹਾ ਹੈ ਪਰ ਰਾਜਬੀਰ ਨੂੰ ਦਿਨ ਵੀ ਉਸੇ ਤਰ੍ਹਾਂ ਰਾਤ ਵਾਂਗ ਘਿਨਾਉਣਾ ਹੀ ਜਾਪਦਾ ਹੈ :

'ਰਾਤ ਜੇ ਡਰਾਉਂਦੀ ਹੈ ਬਘਿਆੜ ਵਾਂਗ
ਤਾਂ ਦਿਨ ਕਿਹੜਾ ਘੱਟ ਹੈ
ਦਿਨ ਨੇ ਵੀ ਜਦ ਕਿ ਸੰਸਾਰ ਵਾਂਗ
ਸਾਨੂੰ ਸਬੂਤਿਆਂ ਨੂੰ ਨਿਗਲ ਲੈਣਾ ਹੁੰਦਾ ਹੈ... (ਦਿਨ : ਜੋ ਦਿਨ ਨਹੀਂ)

ਰਾਜਬੀਰ ਦੀ ਕਵਿਤਾ ਨਵੀਆਂ ਸੰਭਾਵਨਾਵਾਂ ਉਜਾਗਰ ਕਰਦੀ ਹੈ। ਪਹਿਲੀ ਸਿਰਜਣਾ ਘੱਟ ਹੀ ਸਿਰਜਣਹਾਰਿਆਂ ਦੀ ਨਿਗਰ ਹੋ ਸਕਦੀ ਹੈ। ਸੁਖਚੈਨ ਮਿਸਤਰੀ (ਮਿੱਟੀ ਦਾ ਮੋਰ) ਵਾਂਗ ਰਾਜਬੀਰ ਆਪਣੀ ਪਹਿਲੀ ਕਲਾ-ਕ੍ਰਿਤੀ ਦੁਆਰਾ ਧੁਰ ਅੰਦਰ ਲੱਥ ਜਾਣ ਦੀ ਸਮਰੱਥਾ ਲੈ ਕੇ ਕਾਵਿ-ਮੰਡਲ 'ਤੇ ਉਜਾਗਰ ਹੋਇਆ ਹੈ। ਫਿਰ ਵਾਧਾ ਇਸ ਗੱਲ ਦਾ ਕਿ ਮੋਹਨਜੀਤ ਵਰਗੇ ਪ੍ਰਸਿਧ ਸ਼ਾਇਰਾਂ ਦਾ ਥਾਪੜਾ ਰਾਜਬੀਰ ਨੂੰ ਪ੍ਰਾਪਤ ਹੈ।

ਆਪਣੇ ਬਿੰਬ-ਵਿਧਾਨ, ਰੂਪਕਾਂ, ਸ਼ੈਲੀ ਆਦਿ ਸਦਕਾ ਰਾਜਬੀਰ ਦੀ ਕਵਿਤਾ ਸੁਹਜਵਾਦੀਆਂ (ਇਸ ਵਿਚਲੇ ਸੁਹਜ ਕਾਰਨ) ਤੇ ਯਥਾਰਥਵਾਦੀਆਂ (ਇਸ ਵਿਚਲੀ ਯਥਾਰਥਕਤਾ ਸਦਕਾ) ਪਾਸੋਂ ਜਸ ਖੱਟੇਗੀ ਭਾਵੇਂ ਕਿਤੇ ਕਿਤੇ ਕਾਵਿਕਤਾ ਦੀ ਘਾਟ ਰੜਕਦੀ ਹੈ। oo

[ ਇਕਬਾਲ ਦੀਪ ]

## ਸਾਹਿਤ ਅਧਿਐਨ ਪ੍ਰਣਾਲੀਆਂ

ਇਸ ਪੁਸਤਕ [ਸਾਹਿਤ ਅਧਿਐਨ ਪ੍ਰਣਾਲੀਆਂ : ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਪੰਜਾਬੀ ਭਾਸ਼ਾ, ਸਾਹਿਤ ਤੇ ਸਭਿਆਚਾਰ ਵਿਭਾਗ ਵਲੋਂ ਇਸ ਵਿਸ਼ੇ 'ਤੇ ਨਵੰਬਰ 1975 ਵਿਚ ਕਰਵਾਏ ਗਏ ਸੈਮੀਨਾਰ ਦੀ ਕਾਰਵਾਈ। ਸੰਪਾਦਕ : ਡਾ. ਕਰਨੈਲ ਸਿੰਘ ਥਿੰਦ, ਸਫ਼ੇ 264, ਮੁਲ 16 ਅਤੇ 22 ਰੁਪਏ] ਵਿਚਲੇ ਖਰਚਿਆਂ ਨੂੰ ਮੈਂ ਸੰਬੰਧਿਤ ਸੈਮੀਨਾਰ ਵਿਚ ਵੀ ਸੁਣਿਆ ਹੈ, ਤੇ ਗਾਹੇ-ਬ-ਗਾਹੇ ਪੜ੍ਹਦਾ, ਵਰਤਦਾ ਵੀ ਰਿਹਾ ਹਾਂ। ਹੁਣ ਇਹ ਸਾਰੀ ਕਾਰਵਾਈ ਪੁਸਤਕ ਰੂਪ ਵਿਚ ਪ੍ਰਾਪਤ ਹੋਈ ਹੈ, ਜਿਸ ਨਾਲ ਇਹ ਯਤਨ ਵਧੇਰੇ ਹੱਥਾਂ ਵਿਚ ਪਹੁੰਚ ਸਕੇਗਾ। ਅਜਿਹੇ ਸੈਮੀਨਾਰ ਕਰਵਾਉਣ ਅਤੇ 'ਖੋਜ ਦਰਪਣ' ਜਿਹੇ ਮਿਆਰੀ ਪਰਚੇ ਦੇ ਸੰਪਾਦਨ ਆਦਿ ਕਾਰਨਾਂ ਕਰਕੇ ਇਸ ਵਿਭਾਗ ਦੀ ਦੇਣ ਵਡਮੁੱਲੀ ਹੈ, ਖ਼ਾਸ ਕਰਕੇ ਜਦੋਂ ਪਜਾਬੀ ਖੇਤਰ ਵਿਚ ਹੋਰ ਕਿਤੇ ਕੁਝ ਨਾ ਹੋ ਰਿਹਾ ਹੋਵੇ। ਪੰਜਾਬੀ ਵਿਚ ਸਾਹਿਤ ਸਿਧਾਂਤ ਸੰਬੰਧੀ ਪੁਸਤਕਾਂ ਦੀ ਘਾਟ ਨੂੰ ਪੂਰਨ ਦਾ ਇਹ ਇਕ ਸੁਯੋਗ

ਉਪਰਾਲਾ ਹੈ ।

ਪੁਸਤਕ ਵਿਚ ਸਾਹਿਤ ਅਧਿਐਨ ਦੀਆਂ ਵਿਭਿੰਨ ਪ੍ਰਣਾਲੀਆਂ (Approaches) ਰੂਪਵਾਦੀ, ਵਿਸ਼ੇ-ਮੂਲਕ, ਮਿਥੋ-ਕਾਵਿਕ, ਅਰਸਤੂਵਾਦੀ, ਮਾਰਕਸਵਾਦੀ, ਸੰਰਚਨਾਵਾਦੀ, ਸ਼ੈਲੀ-ਵਿਗਿਆਨਕ, ਸੌਂਦਰਯਵਾਦੀ, ਦੈਵੀ-ਸੰਵੇਦਨ-ਸ਼ਾਸਤ੍ਰ, ਮਨੋਵਿਗਿਆਨਕ, ਸਮਾਜ-ਸ਼ਾਸਤਰੀ ਅਤੇ ਭਾਰਤੀ ਕਾਵਿ-ਸ਼ਾਸਤਰੀ ਆਦਿ ਉਪਰ ਪਰਚੇ ਦਰਜ ਹਨ । ਇਹ ਸਾਰੇ ਹੀ ਪਰਚੇ ਵਿਸ਼ਿਆਂ ਦੇ ਮਾਹਰ ਵਿਦਵਾਨਾਂ ਪਾਸੋਂ ਲਿਖਵਾਏ ਗਏ ਹਨ । ਪਹਿਲਾ ਪਰਚਾ 'ਰੂਪਵਾਦ' ਡਾ: ਹਰਿਭਜਨ ਸਿੰਘ ਦਾ ਹੈ, ਜਿਸ ਵਿਚ ਰੂਸੀ ਰੂਪਵਾਦੀ ਆਲੋਚਨਾਤਮਕ ਸਿਧਾਂਤਾਂ ਦੀ ਵਿਆਖਿਆ ਅਤੇ ਵਿਸ਼ਲੇਸ਼ਣ ਤੋਂ ਬਾਅਦ ਭਾਈ ਵੀਰ ਸਿੰਘ ਦੀ ਕਵਿਤਾ 'ਕੰਬਦੀ ਕਲਾਈ' ਦਾ ਅਧਿਐਨ ਪ੍ਰਸਤੁਤ ਕੀਤਾ ਗਿਆ ਹੈ । ਸੈਮੀਨਾਰ ਵਿਚ ਪੇਸ਼ ਕੀਤੇ ਗਏ ਸਮੂਹ ਪਰਚਿਆਂ ਵਿਚ ਇਹ ਪਰਚਾ ਵਿਸ਼ੇ ਦੇ ਗਹਿਰ ਗੰਭੀਰ ਅਧਿਐਨ ਸਦਕਾ ਇਕ ਵਿਲਖਣ ਸਥਾਨ ਰਖਦਾ ਹੈ । ਪਰਚਾਂ ਲਿਖਣ ਵਿਚ ਏਨੀ ਮਿਹਨਤ ਅਤੇ ਵਿਚਾਰਾਂ ਵਿਚ ਸਪਸ਼ਟਤਾ ਹੋਰ ਕਿਸੇ ਵਿਦਵਾਨ ਦੇ ਯਤਨ ਵਿਚ ਨਹੀਂ । ਡਾ. ਅਮ੍ਰਿਤਜੀਤ ਸਿੰਘ ਦਾ ਪਰਚਾ 'ਵਿਸ਼ੈ-ਮੂਲਕ ਪ੍ਰਣਾਲੀ' ਆਲੋਚਕਾਂ ਦੇ ਨਾਵਾਂ ਦੇ ਰੋਲ-ਘਚੋਲ ਤੋਂ ਛੁੱਟ ਕੁਝ ਵੀ ਨਹੀਂ । 'ਮਿਥੋ-ਕਾਵਿਕ ਵਿਧੀ' ਨੂੰ ਡਾ. ਤੇਜਵੰਤ ਸਿੰਘ ਗਿੱਲ ਨੇ ਦਾਰਸ਼ਨਿਕ ਇਤਿਹਾਸਕ ਪਰਿਪੇਖ ਵਿਚ ਵੇਖਦਿਆਂ ਇਸਦਾ ਆਲੋਚਨਾਤਮਕ ਵਿਸ਼ਲੇਸ਼ਣ ਪੇਸ਼ ਕੀਤਾ ਹੈ । ਗੁਰਬਚਨ ਸਿੰਘ ਦਾ ਪਰਚਾ 'ਅਰਸਤੂਵਾਦੀ ਪ੍ਰਣਾਲੀ' ਆਪਣੇ ਵਿਸ਼ੇ ਤੋਂ ਬੜਾ ਲਾਂਭੇ, ਅਧਿਕਤਰ ਅਰਸਤੂ/ਪਲਾਟੋ ਸਿਧਾਂਤਾਂ ਦੀ ਤੁਲਨਾ ਨਾਲ ਸੰਬੰਧਿਤ ਹੈ । ਅਰਸਤੂਵਾਦੀ ਪ੍ਰਣਾਲੀ ਨੂੰ ਅਗਲਖੋੜੀ ਪਰਿਪੇਖ ਵਿਚ ਵੇਖਣ ਦੀ ਥਾਂ ਇਹ ਪਿਛਲਖੋੜੀ ਪਰਿਪੇਖ ਵਿਚ ਵੇਖਦਾ ਹੈ । ਇੰਜ ਇਹ ਪਰਚਾ ਇਕ ਤਰ੍ਹਾਂ ਨਾਲ ਡਾਕਟਰ ਕੰਵਰ ਦੇ ਲੰਬੇ ਪਰਚੇ (ਜਿਸਦਾ ਕੁਝ ਭਾਗ ਹੀ ਇਸ ਪੁਸਤਕ ਵਿਚ ਦਰਜ ਹੈ) 'ਸੰਰਚਨਾ-ਵਾਦੀ ਪ੍ਰਣਾਲੀ' ਵਿਚ ਹੀ ਸਮਾ ਜਾਂਦਾ ਹੈ । ਡਾ. ਕੰਵਰ ਦੇ ਪਰਚੇ ਨੂੰ ਪੜ੍ਹਨ ਲਈ ਬੜੇ ਧੀਰਜ ਦੀ ਲੋੜ ਹੈ । ਇਸਦਾ ਕਾਰਨ ਇਹ ਹੈ ਕਿ ਡਾ. ਕੰਵਰ ਮੂਲ ਵਿਸ਼ੇ ਦੇ ਸਿਧਾਂਤਕ ਪਹਿਲੂਆਂ ਨੂੰ ਕਾਵਿ-ਸ਼ਾਸਤਰ ਦੇ ਇਤਿਹਾਸ ਵਿਚ ਰਲਾਮਿਲਾ ਦੇਂਦਾ ਹੈ । ਇਹ ਇਤਿਹਾਸਕ ਵਿਸ਼ਲੇਸ਼ਣ ਵੀ ਭਾਵੇਂ ਸੰਰਚਨਾਵਾਦੀ ਦ੍ਰਿਸ਼ਟੀਕੋਣ ਤੋਂ ਹੀ ਕੀਤਾ ਗਿਆ ਹੈ, ਪਰ ਇਸ ਨਾਲ ਇਸਦੇ ਨਿਰੋਲ ਸਿਧਾਂਤਕ ਪੱਖ ਨੂੰ ਸੱਟ ਵਜਦੀ ਹੈ ।

ਦੋ ਪਰਚੇ ਮਾਰਕਸਵਾਦੀ ਪ੍ਰਣਾਲੀ ਨਾਲ ਸੰਬੰਧਿਤ ਹਨ, ਜਿਨ੍ਹਾਂ ਨੂੰ ਡਾ. ਆਹਲੂਵਾਲੀਆ ਤੇ ਪ੍ਰੋ: ਕਿਸ਼ਨ ਸਿੰਘ ਨੇ ਤਿਆਰ ਕੀਤਾ ਹੈ । ਡਾ. ਆਹਲੂਵਾਲੀਆ ਆਪਣੇ ਪਰਚੇ ਵਿਚ ਪ੍ਰਤਿ-ਮਾਰਕਸਵਾਦੀ ਸਿਧਾਂਤਾਂ ਦਾ ਹੀ ਪੱਖ ਪੂਰਦੇ ਹਨ । ਸਾਰੇ ਪਰਚੇ ਵਿਚ 'ਆਦਿ-ਗ੍ਰੰਥਾਂ' (ਮਾਰਕਸ-ਲੈਨਿਨ ਦੀਆਂ ਪੁਸਤਕਾਂ) ਤੇ ਨਵੇਂ ਗ੍ਰੰਥਾਂ (ਜੋ ਅਸਲ ਵਿਚ ਮਾਰਕਸਵਾਦ ਦਾ ਵਿਰੋਧ ਕਰਨ ਦੇ ਨੁਕਤੇ ਤੋਂ ਲਿਖੇ ਗਏ ਹਨ) ਵਿਚ ਟਕਰਾਓ ਵਿਖਾ ਕੇ ਨਵੇਂ ਗ੍ਰੰਥਾਂ ਨੂੰ ਮਾਰਕਸਵਾਦ ਦੇ ਅਨੁਸਾਰੀ ਤੇ ਮੂਲ ਲਿਖਤਾਂ ਨੂੰ ਅਪ੍ਰਮਾਣਿਕ ਤੇ ਪਿੱਛੇ ਰਹੀਆਂ ਸਿੱਧ ਕਰਨ ਦਾ ਇਕ ਚੇਤੰਨ ਯਤਨ ਹੈ । ਸੋ ਸੁਹਿਰਦਤਾ ਦੀ ਅਣਹੋਂਦ ਕਾਰਨ ਇਹ ਪਰਚਾ ਮਾਰਕਸ-ਵਾਦੀ ਸਿਧਾਂਤਾਂ ਨੂੰ ਸਹੀ ਰੂਪ ਵਿਚ ਪੇਸ਼ ਨਹੀਂ ਕਰਦਾ ।

ਪ੍ਰੋ: ਕਿਸ਼ਨ ਸਿੰਘ ਨੇ ਸਾਹਿਤ ਬਾਬਤ ਮਾਰਕਸਵਾਦੀ ਨਜ਼ਰੀਆਂ ਪੇਸ਼ ਕਰਦਿਆਂ ਸਾਹਿਤ ਨੂੰ ਟੋਟੈਲਿਟੀ ਵਿਚ ਵੇਖਣ ਦਾ ਸੰਕਲਪ ਪੇਸ਼ ਕੀਤਾ ਹੈ। ਇਹ ਦਾਅਵਾ ਸੰਰਚਨਾ ਵਾਦ ਦੇ ਸਮਰਥਕ ਵਿਦਵਾਨਾਂ ਵਲੋਂ ਵੀ ਕੀਤਾ ਜਾਂਦਾ ਹੈ ਪਰ ਇਕ ਗੱਲ ਨਿਰ-ਵਿਵਾਦ ਹੈ ਕਿ ਸਾਹਿਤ ਦਾ ਟੋਟੈਲਿਟੀ ਦਾ ਅਧਿਐਨ ਇਸ ਵਿਚ ਪੇਸ਼ ਜੀਵਨ ਦੇ ਜੀਵੰਤ ਰੂਪ ਤੇ ਇਸਦੇ ਵਿਰੋਧਾਂ ਦੀ ਪਛਾਣ ਤੋਂ ਬਿਨਾਂ ਨਹੀਂ ਹੋ ਸਕਦਾ। ਪ੍ਰੋ: ਕਿਸ਼ਨ ਸਿੰਘ ਦਾ ਜ਼ੋਰ ਸਾਹਿਤ ਅਧਿਐਨ ਦੇ ਏਸੇ ਪੱਖ 'ਤੇ ਹੈ। ਪਰ ਇਸ ਪਰਚੇ ਵਿਚ ਉਹ ਵਧੇਰੇ ਆਤਮਮੁਖੀ ਰਹਿੰਦਾ ਹੈ, ਮਾਰਕਸਵਾਦੀ ਆਲੋਚਨਾ ਨਾਲ ਵਿਸ਼ਵ ਪੱਧਰ 'ਤੇ ਸਾਂਝ ਨਹੀਂ ਪਾਉਂਦਾ। ਪ੍ਰੋ: ਨੂਰ ਨੇ ਸੌਂਦਰਯਵਾਦੀ ਸਿਧਾਂਤਾਂ ਦੀ ਮਾਰਕਸਵਾਦੀ ਤੇ ਗੈਰ-ਮਾਰਕਸਵਾਦੀ ਪ੍ਰਸੰਗ ਵਿਚ ਵਿਆਖਿਆ ਕਰਦਿਆਂ ਸਿੱਟਾ ਸੌਂਦਰਯਵਾਦ ਤੇ ਸੰਰਚਨਾਵਾਦ ਦੀ ਅਭੇਦਤਾ ਦੇ ਰੂਪ ਵਿਚ ਕਢਿਆ ਹੈ। ਸੰਰਚਨਾਤਮਕ ਸੰਪੂਰਨਤਾ ਸੁਹਜ ਦਾ ਕੇਵਲ ਇਕ ਪੱਖ ਹੈ, ਇਸਦਾ ਅਸਲੀ ਸੰਬੰਧ ਉਪਯੋਗਤਾ ਨਾਲ ਹੈ, ਜਿਸਦਾ ਉਸਨੇ ਵਿਰੋਧ ਕੀਤਾ ਹੈ।

ਸ਼ੈਲੀ-ਵਿਗਿਆਨਕ ਪ੍ਰਣਾਲੀ ਨਾਲ ਸੰਬੰਧਿਤ ਪਰਚੇ ਇਸ ਵਿਸ਼ੇ ਦੀ ਮੁੱਢਲੀ ਜਿਹੀ ਤੇ ਨਵੀਂ ਨਵੀਂ ਸਮਝ ਨੂੰ ਦਰਸਾਉਂਦੇ ਹਨ। ਕਿਸੇ ਪਰਚੇ ਵਿਚ ਵੀ ਇਸ ਪੱਖੋਂ ਸਾਹਿਤ ਅਧਿਐਨ ਦੀ ਵਿਧੀ ਬਾਰੇ ਚਰਚਾ ਨਹੀਂ। ਡਾ. ਸ੍ਰੀਵਾਸਤਵ ਦਾ ਪਰਚਾ ਸਾਹਿਤ ਦੀ ਸ਼ੈਲੀ-ਵਿਗਿਆਨਕ ਪਰਿਭਾਸ਼ਾ ਤਕ ਸੀਮਿਤ ਹੋ ਕੇ ਰਹਿ ਗਿਆ ਹੈ।

ਡਾ: ਨਾਮਵਰ ਸਿੰਘ ਦੀ ਗੱਲ ਸਾਰ ਰੂਪ ਵਿਚ ਹੈ। ਪਰ ਇਹ ਪਰਚਾ ਵੀ ਸਮਾਜ-ਵਿਗਿਆਨਕ ਅਲੋਚਨਾ ਪ੍ਰਣਾਲੀ ਬਾਰੇ ਆਮ ਜਿਹੀ ਪਹੁੰਚ ਤੋਂ ਅਗਾਂਹ ਨਹੀਂ ਲੰਘਦਾ। ਸਮਾਜ ਤੇ ਸਾਹਿਤ ਦੇ ਜੈਨੇਟਿਕ ਸੰਬੰਧਾਂ ਨੂੰ ਵੇਖਣ ਦੀ ਥਾਂ ਇਹ ਸਮਾਜ-ਵਿਗਿਆਨਕ ਤੇ ਮਾਰਕਸਵਾਦੀ ਪ੍ਰਣਾਲੀ ਨੂੰ ਵਿਰੋਧ ਵਿਚ ਲਿਆ ਖੜ੍ਹਾ ਕਰਦਾ ਹੈ। ਲੋੜ ਤਾਂ ਸੀ ਕਿ ਸਾਹਿਤ ਬਦਲਦੇ ਸਮਾਜਕ ਢਾਂਚੇ ਅਨੁਸਾਰ ਕਿਵੇਂ ਬਦਲਦਾ ਹੈ, ਸਾਹਿਤ ਸਿਸਟਮ ਦਾ ਸਮਾਜਕ ਸਿਸਟਮ ਨਾਲ ਕੀ ਸੰਬੰਧ ਹੈ, ਆਦਿ ਪ੍ਰਸ਼ਨਾਂ ਨੂੰ ਵਿਚਾਰਿਆ ਜਾਂਦਾ। ਡਾ: ਮੇਘ ਦੇ ਪਰਚੇ 'ਦੈਵੀ ਸੰਵੇਦਨ ਸ਼ਾਸਤਰ' ਵਿਚ ਉਸਾਰ ਨੂੰ ਉਸਾਰ ਦੇ ਪ੍ਰਸੰਗ ਵਿਚ ਹੀ, ਮਾਨਵ ਵਿਗਿਆਨਕ ਵਿਧੀਆਂ ਮੁਤਾਬਕ ਸਮਝਿਆ ਗਿਆ ਹੈ। ਲੋੜ ਇਸਦਾ ਆਧਾਰ ਨਾਲ ਸੰਬੰਧ ਤੇ ਪ੍ਰਭਾਵ ਆਦਿ ਪ੍ਰਸ਼ਨਾਂ ਨੂੰ ਲੈਣ ਦੀ ਸੀ। ਪਰ ਫਿਰ ਵੀ, ਸਮੁੱਚੇ ਤੌਰ ਤੇ, ਇਹ ਪਰਚਾ ਪੰਜਾਬੀ-ਹਿੰਦੀ ਖੇਤਰਾਂ ਵਿਚ ਆਪਣੀ ਕਿਸਮ ਦਾ ਪਹਿਲਾ ਅਧਿਐਨ ਹੋਣ ਕਰਕੇ ਬੜਾ ਅਹਿਮ ਹੈ। ਭਾਰਤੀ ਕਾਵਿ-ਸ਼ਾਸਤਰ ਨਾਲ ਸੰਬੰਧਿਤ ਪ੍ਰਣਾਲੀਆਂ ਰਸ, ਧੁਨੀ, ਅਲੰਕਾਰ, ਰੀਤੀ, ਵਕ੍ਰੋਕਤੀ ਆਦਿ ਨਾਲ ਸੰਬੰਧਿਤ ਪਰਚਿਆਂ ਵਿਚੋਂ ਡਾ: ਜੈ ਪ੍ਰਕਾਸ਼ ਸ਼ਰਮਾ ਦਾ ਪਰਚਾ ਹੀ ਨਵੀਨ ਪ੍ਰਾਪਤੀਆਂ ਨਾਲ ਪੁਰਾਣੇ ਸਿਧਾਂਤਾਂ ਨੂੰ ਮੇਚ ਕੇ ਵੇਖਦਾ ਹੈ।

ਸਮੁੱਚੇ ਤੌਰ 'ਤੇ ਇਹ ਸਾਰੇ ਪਰਚੇ ਸਾਹਿਤ ਅਧਿਐਨ ਨਾਲ ਸੰਬੰਧਿਤ ਸਮੱਸਿਆਵਾਂ ਨੂੰ ਸੁਲਝਾਉਣ ਲਈ ਕਾਵਿ-ਸ਼ਾਸਤਰੀ ਇਤਿਹਾਸ ਦਾ ਬੜਾ ਲੰਮਾ ਪਰਿਪੇਖ ਪ੍ਰਸਤੁਤ ਕਰਦੇ ਹਨ। ਕੁਝ ਪਰਚੇ ਤੁਲਨਾਤਮਕ ਅਧਿਐਨ ਨਾਲ ਵੀ ਸੰਬੰਧਿਤ ਹੋਣੇ ਚਾਹੀਦੇ ਸਨ, ਜੋ ਨਹੀਂ। ਸ਼ਾਇਦ ਇਸੇ ਕਰਕੇ ਹੀ ਮਾਰਕਸਵਾਦੀ ਤੇ ਨਵੀਆਂ ਸੰਰਚਨਾਵਾਦੀ, ਰੂਪਵਾਦੀ, ਸ਼ੈਲੀਵਿਗਿਆਨਕ ਪ੍ਰਣਾਲੀਆਂ ਵਿਚ ਸੰਵਾਦ ਨਹੀਂ ਹੋ ਸਕਿਆ। ○○

[ ਜਗਜੀਤ ਸਿੰਘ ]

ਪੱਤਰ

ਪਿਆਰੇ ਰਘਬੀਰ

'ਸਿਰਜਣਾ' ਅਕਤੂਬਰ–ਦਸੰਬਰ, 1977 ਵਿਚ ਸੰਤ ਸਿੰਘ ਸੇਖੋਂ ਦਾ ਲੇਖ (ਪ੍ਰਗਤਿਵਾਦੀ ਸਾਹਿਤ ਧਾਰਾ ਤੇ ਨਵੇਂ ਰਚਨਾ ਵਿਧਾਨ) ਪੜ੍ਹ ਕੇ ਬੜੀ ਖੁਸ਼ੀ ਹੋਈ। ਇਸ ਲੇਖ ਨਾਲ ਸੇਖੋਂ ਆਲੋਚਨਾ ਨੇ ਇਕ ਨਵਾਂ ਅਤੇ ਮਹੱਤਵ-ਪੂਰਣ ਮੋੜ ਕੱਟਿਆ ਹੈ। ਇਉਂ ਜਾਪਦਾ ਹੈ ਕਿ ਸੇਖੋਂ ਸਾਹਿਬ ਨੂੰ ਹੁਣ ਤੱਕ ਪਰਚਾਰੇ ਗਏ ਆਪਣੇ ਆਲੋਚਨਾ ਸਿਧਾਂਤ ਦੀ ਊਣਤਾਈ ਦਾ ਪੂਰਾ ਅਹਿਸਾਸ ਹੋ ਗਿਆ ਹੈ। ਇਸ ਸਬੰਧ ਵਿਚ ਉਨ੍ਹਾਂ ਦੇ ਲੇਖ ਦੇ ਨਿਮਨ-ਲਿਖਤ ਵਾਕ ਬਹੁਤ ਹੀ ਮਹੱਤਵ–ਪੂਰਨ ਹਨ :

'ਸਾਹਿਤ ਰਚਨਾ ਦੇ ਉਤਮ ਜਾਂ ਮਧਮ ਹੋਣ ਦਾ ਕਾਰਨ ਉਸਦਾ ਪ੍ਰਗਤਿਵਾਦੀ ਜਾਂ ਅਧਿਆਤਮਵਾਦੀ ਹੋਣਾ ਨਹੀਂ ਹੁੰਦਾ, ਕਾਰਨ ਸਾਹਿਤਕਾਰ ਵਿਸ਼ੇਸ਼ ਦੇ ਕਲਾ ਕੌਸ਼ਲ ਤੇ ਪ੍ਰਤਿਭਾ ਦਾ ਉਚ ਪਾਏ ਦੀ ਜਾਂ ਸਾਧਾਰਣ ਹੋਣਾ ਹੁੰਦਾ ਹੈ।'

ਹੁਣ ਤੱਕ ਸੇਖੋਂ ਸਾਹਿਬ ਲੇਖਕਾਂ ਨੂੰ 'ਸੇਧ' ਪ੍ਰਾਪਤ ਕਰਨ ਦੀ ਸਲਾਹ ਦੇਂਦੇ ਰਹੇ ਹਨ ਅਤੇ ਕਿਸੇ ਸਾਹਿਤਕ ਰਚਨਾ ਦੇ ਮੁਲਅੰਕਣ ਵੇਲੇ ਇਸ ਗੱਲ ਵੱਲ ਵਿਸ਼ੇਸ਼ ਧਿਆਨ ਦੇਂਦੇ ਰਹੇ ਹਨ ਕਿ ਉਸ ਰਚਨਾ ਵਿਚ ਕਿੰਨੀ ਕੁ 'ਸੇਧ' ਹੈ ਅਤੇ 'ਸੇਧ' ਵਾਲੀਆਂ ਰਚਨਾਵਾਂ ਹੀ ਉਨ੍ਹਾਂ ਦੀ ਨਜ਼ਰ ਵਿਚ ਉੱਤਮ ਗਿਣੀਆਂ ਜਾਂਦੀਆਂ ਰਹੀਆਂ ਹਨ ਨਹੀਂ ਤਾਂ ਉਹ ਬਾਬਾ ਫਰੀਦ, ਸ਼ੈਕਸਪੀਅਰ ਅਤੇ ਵਾਰਿਸ ਸ਼ਾਹ ਦੀਆਂ ਰਚਨਾਵਾਂ ਦੇ ਜ਼ਰੂਰ ਉਤਮ ਰਚਨਾਵਾਂ ਹੋਣ ਦਾ ਐਲਾਨ ਕਰਦੇ ਅਤੇ ਗੁਰਬਾਣੀ ਨੂੰ ਅਣ–ਸਾਹਿਤ ਜਾਂ ਨਿਮਨ–ਸਾਹਿਤ ਨਾ ਕਹਿੰਦੇ। ਠੀਕ ਹੈ ਜੇ ਸਵੇਰ ਦਾ ਭੁੱਲਿਆ ਸ਼ਾਮ ਨੂੰ ਵੀ ਘਰ ਪਰਤ ਆਏ ਤਾਂ ਉਸ ਨੂੰ ਭੁਲਿਆ ਨਹੀਂ ਸਮਝਣਾ ਚਾਹੀਦਾ।

ਪ੍ਰੀਤਮ ਸਿੰਘ [ਚੰਡੀਗੜ੍ਹ]

ਸਿਰਜਣਾ ਦੇਖਕੇ ਦਿਲ ਖੁਸ਼ ਹੋ ਗਿਆ। ਸੇਖੋਂ ਜੀ ਦਾ ਲੇਖ ਖ਼ਾਸ ਤੌਰ ਤੇ ਚੰਗਾ ਸੀ।

[ਪ੍ਰੋਫੈਸਰ] ਮੋਹਨ ਸਿੰਘ [ਲੁਧਿਆਣਾ]

ਸੇਖੋਂ ਸਾਹਿਬ ਦਾ ਲੇਖ ਬੜਾ ਚੰਗਾ ਹੈ। ਪਰ ਮੈਂ ਸੋਚਦਾ ਹਾਂ ਕਿੰਨਾ ਕੁ ਚਿਰ ਸੇਖੋਂ ਸਾਹਿਬ ਤੁਹਾਡੇ ਥਾਂ ਲੜਦੇ ਰਹਿਣਗੇ। ਇਹ ਕੰਮ ਹੁਣ ਨਵੀਂ ਪੀੜ੍ਹੀ ਦੇ ਮਾਰਕਸਵਾਦੀ ਆਲੋਚਕਾਂ ਦਾ ਹੈ ਕਿ ਨਵੇਂ ਉਠੇ ਪ੍ਰਸ਼ਨਾਂ ਦਾ ਉਤਰ ਦੇਣ। ਗੁਰਦੀਪ, ਫਤਿਹਜੀਤ ਤੇ ਕੁਮਾਰ ਵਿਕਲ ਦੀਆਂ ਨਜ਼ਮਾਂ ਵਧੀਆ ਹਨ।

ਹਰਭਜਨ ਸਿੰਘ ਹੁੰਦਲ [ਫੱਤੂਚੱਕ]

ਭਗਵਾਨ ਸਿੰਘ ਸਾਥੀ ਸੁਰਜੀਤ ਗਿੱਲ ਦੇ ਲੇਖ ਤੋਂ ਕਾਫੀ ਔਖਾ ਹੋ ਗਿਆ ਜਾਪਦਾ ਹੈ। ਲੇਖ ਵਿਚੋਂ ਕੋਈ ਸਿਧਾਂਤਕ ਨੁਕਤਾ ਕੱਢਣ ਦੀ ਥਾਂ ਉਹ ਇਕ ਭੱਦਾ ਜਿਹਾ ਸ਼ਬਦ 'ਉੱਜੜਪੁਣਾ' ਵਰਤਦਾ ਹੈ। ਮੈਨੂੰ ਤਾਂ ਇਉਂ ਲਗਦਾ ਹੈ ਜਿਵੇਂ ਭਗਵਾਨ ਸਿੰਘ ਕੋਈ 'ਮਹਾਂ ਉੱਜੜ' ਜਾਂ ਕੋਈ ਕਿਸ਼ਨ ਸਿੰਘ ਵਾਦੀ ਹੈ ਜਿਹੜਾ ਮਸਲੇ ਦੀ ਗੰਭੀਰਤਾ ਨੂੰ ਸਮਝਣ ਦੀ ਥਾਂ ਗਾਲੀ ਗਲੋਚ ਨਾਲ ਗੁੱਸਾ ਕੱਢ ਰਿਹਾ ਹੈ। ਜੇਕਰ ਬੁਧੀਜੀਵੀਆਂ ਦੀ ਬੋਲੀ ਇਹੋ

ਹੈ ਤਾਂ ਹੋਰਨਾਂ ਦਾ ਕੀ ਹਾਲ ? ਤੁਹਾਨੂੰ ਵੀ ਅਜਿਹੇ ਰੀਮਾਰਕਸ ਪ੍ਰਕਾਸ਼ਿਤ ਕਰਨ ਤੋਂ ਪ੍ਰਹੇਜ਼ ਕਰਨਾ ਚਾਹੀਦਾ ਹੈ।

ਗੁਰਚਰਨ ਚੀਮਾ [ਚੀਮਾ, ਜ਼ਿਲਾ ਫੀਰੋਜ਼ਪੁਰ]

ਸੇਖੋਂ ਸਾਹਿਬ ਦਾ ਲੇਖ ਪਰਚੇ ਦੀ ਜਿੰਦ ਜਾਨ ਹੈ। ਕਹਾਣੀਆਂ ਵਿਚੋਂ ਸਭ ਤੋਂ ਪਿਆਰੀ ਕਹਾਣੀ ਮੁਖ਼ਤਿਆਰ ਸਿੰਘ ਦੀ ਲੱਗੀ। ਬਾਕੀ ਗਰਗ, ਨਛੱਤਰ' ਵੀ ਚੰਗੇ ਲੱਗੇ। ਫਤਹਿਜੀਤ, ਹਰਭਜਨ ਹੁੰਦਲ ਤੇ ਗੁਰਭਜਨ ਗਿੱਲ ਦੀਆਂ ਨਜ਼ਮਾਂ ਵੀ ਵਧੀਆ ਹਨ।

ਕੁਲਦੀਪ ਜੋਸ਼ੀ [ਵੇਰਕਾ]

ਗੁਰਦੀਪ ਦੀ ਕਵਿਤਾ ਤੇ ਓਮ ਪ੍ਰਕਾਸ਼ ਗਰੇਵਾਲ ਦਾ ਲੇਖ ਪਸੰਦ ਆਏ ਹਨ।

ਫਤਿਹਜੀਤ [ਸ਼ਾਹਕੋਟ]

ਕਹਾਣੀ 'ਥਲ 'ਚ ਗੁਆਚੀ ਪੈੜ' ਇਕ ਐਸੇ ਹਵਸ਼ੀ ਦਰਿੰਦੇ ਨੂੰ ਦਰਸਾਉਂਦੀ ਹੈ ਜੋ ਆਪਣੇ ਬਲ-ਜ਼ੋਰ 'ਤੇ ਗਰੀਬਾਂ ਦੀ ਇਜ਼ਤ ਦਾ ਮਜ਼ਾਕ ਉਡਾਉਂਦਾ ਹੈ। ਕਹਾਣੀ ਵਧੀਆ ਹੈ ਪਰ ਲੇਖਕ ਨੇ ਅਖੀਰ ਵਿਚ ਕੋਈ ਸਿਰਾ ਨਹੀਂ ਫੜਾਇਆ। ਕੁਮਾਰ ਵਿਕਲ ਨੂੰ ਚਾਹੀਦਾ ਹੈ ਕਿ ਉਹ ਦੇਸ ਵਿਚ ਹੋ ਰਹੇ ਕੁਕਰਮਾਂ ਦਾ ਪਰਦਾ ਫਾਸ਼ ਕਰਦਾ ਰਹੇ। ਗੁਰਮੇਲ ਸਿੱਧੂ ਨੇ ਕੋਈ ਹੰਢਾਇਆ ਹੋਇਆ ਅਨੁਭਵ ਪੇਸ਼ ਕੀਤਾ ਹੈ। ਉਹ ਵਧਾਈ ਦਾ ਪਾਤਰ ਹੈ।

ਮਨਜੀਤ ਸਿੰਘ ਦੀਪ [ਬਿਲਾਸਪੁਰ]

## IMAGES OF PROGRESS OF SIX MONTHS
### of
### Akali-Janta Government in Punjab

*Rs. 302 Crore for Integrated Rural Development. : Blazing a new trail in rural resurgence.

*Holding the Price Line. : A net work of 2528 retail shops are supplying wheat atta, vegetable ghee and pulses at fixed prices throughout the year.

*Boost to Irrigation and Power Generation. : Thein Dam Project cleared to irrigate 9 lakh acres of land and to generate 500 MW of power.
: Work taken up on 1,000 MW Super Thermal Power Station at Rupnagar.
: Brick-lining of 500 km. of canal distributaries and 4,000 kms. of field channels fast nearing completion.

*Specialised technology of precision tooling. : Rs. 16 crore Electronic Project at SAS Nagar will soon start providing these facilities.

*Facilities to villages : Metalled roads provided to 700 villages. The remaining 23,00 will also be linked.
: Investment of Rs. 4.50 crores provided for drinking water supply in 587 scarcity villages.
: Arrangements made to raise the flow of co-operative farm credit to Rs. 90 crores during the current year from Rs. 73 crores last year.
: Flat montly power rates on tube-wells reduced from Rs. 19/- to Rs. 11/50 p.h.p. and metered supply rates from 19 P to 12.5 P per unit.

*Alkaline and saline lands to be reclaimed : A target oriented programme of reclaiming the entire 6.98 lakh hectares of alkaline and saline land in the State taken up.

*House for the Harijans : Rs. 2 crores are being spent by March 31, 1978.

*Committed to give clean administration. : Punjab has taken stringent measures to rootout corruption.

THIS IS TO RECOUNT JUST A FEW MILESTONES OF THE MULTI-PRONGED THRUST TOWARDS DEVELOPMENT AND SO PUNJAB FORGES AHEAD ON A STAR STUDDED ROAD.

PRD/78

**SIRJANA** *Literary Punjabi Quarterly*
**No. 29** **January—March, 1978**
Ragistered with the Registrar of Newspapers for India Vide R. No. 10215/65